# ਭੌਂਦੂ ਪ੍ਰਬੋਧ

ਅਰਥਾਤ

## ਬੁਧੂਲਾਣਾ ਨੰ: ੧ ਦੀ ਪੜਚੋਲ

ਲੇਖਕ:--
ਇੰਦ੍ਰ ਸਿੰਘ "ਚਕ੍ਰਵਰਤੀ"

ਪ੍ਰਕਾਸ਼ਕ:-
ਮੈਨੇਜਰ 'ਸਤਿਜੁਗ'
ਸ੍ਰੀ ਭੈਣੀ ਸਾਹਿਬ (ਲੁਦਿਹਾਣਾ)





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

# ਭੌਂਦੂ ਪ੍ਰਬੋਧ

## ਬੁਧੂਲਾਣਾ ਨੰ: ੭ ਤੇ ਵਿਚਾਰ

## 'ਨਿੰਦਕ ਗਿਆਨੀ ਜੀ ਹਨ ਕਿ ਅਸੀਂ' ?

ਨੰਬਰ ੧ :—

ਕੁਝ ਚਿਰ ਤੋਂ ਨਿਰੰਕਾਰੀ ਸੰਪ੍ਰਦਾਇ ਦੇ ਪ੍ਰਸਿੱਧ ਗਯਾਨੀ ਖਜਾਨ ਸਿੰਘ ਜੀ ਆਪਣੀ ਸੰਪ੍ਰਦਾਇ ਦਾ ਲਿਖਤੀ ਪ੍ਰਚਾਰ ਕਰਨ ਦਾ ਉਦਮ ਕਰ ਰਹੇ ਹਨ। ਏਹਨਾਂ ਟ੍ਰੈਕਟਾਂ ਦਾ ਨਾਉਂ 'ਬੁਧੂ ਲਾਣਾ' ਨੰ: ੧—੨ ਆਦਿ ਰਖਕੇ ਆਪਣੇ ਤੋਂ ਸਭ ਸੰਸਾਰ ਨੂੰ ਬੁਧੂ ਕਲਪਿਤ ਕਰਕੇ ਟਿਚਕਰਾਂ ਕੀਤੀਆਂ ਹਨ। ਬੁਧੂ ਲਾਣਾ ਨੰ: ੬ ਵਿਚ ਗਯਾਨੀ ਜੀ ਨੇ ਨਾਮਧਾਰੀ ਪੰਥ ਦੇ ਇਤਹਾਸ ਨੂੰ ਵਿਗਾੜਨ ਲਈ ਹਦੋਂ ਵਧ ਹਥ ਪੈਰ ਮਾਰੇ ਹਨ। 'ਸਤਿਜੁਗ' ਵਿਚ ਏਸ ਵਾਸਤੇ ਵਿਚਾਰ ਕਰਦਿਆਂ ਹੋਯਾਂ ਮੈਂ ਲਿਖਿਆ ਸੀ ਕਿ 'ਹਰ ਇਕ ਮਨੁਸ਼ ਨੂੰ ਏਹ ਹਕ ਹਾਸਲ ਹੈ ਕਿ ਓਹ ਆਪਣੇ ਆਦਰਸ਼ ਦਾ ਪ੍ਰਚਾਰ ਵਧ ਤੋਂ ਵਧ ਕਰਨ ਦਾ ਯਤਨ ਕਰੇ" ਪਰ ਨਾਲ ਹੀ ਓਹ ਏਸ ਗਲ ਦਾ ਖਿਆਲ ਜ਼ਰੂਰ ਰਖੇ ਕਿ ਆਪਣੇ ਪੜੋਸੀਆਂ ਦੇ ਇਤਹਾਸ ਓਹਨਾਂ ਦੀ ਸੰਸਕ੍ਰਿਤੀ

ਓਹਨਾਂ ਦੇ ਅਕੀਦੇ ਤੇ ਕੋਈ ਚੋਟ ਨ ਪੁਜੇ। ਚਾਹੀਦਾ ਤਾਂ ਏਹ ਸੀ ਕਿ ਗਯਾਨੀ ਜੀ ਸਾਡੀ ਨੇਕ ਸਲਾਹ ਤੇ ਅਮਲ ਕਰਦੇ ਹੋਏ ਚੁਪ ਕਰੀਤੇ ਆਪਣਾਂ ਪ੍ਰਚਾਰ ਕਰੀ ਜਾਂਦੇ ਪਰ ਏਸ ਤੋਂ ਉਲਟ 'ਲਜ ਮਰੇਂਦਾ ਅੰਦਰ ਵੜਿਆ। ਮੂਰਖ ਆਖੇ ਮੈਥੋਂ ਡਰਿਆ।' ਦੀ ਕਹਾਵਤ ਅਨੁਸਾਰ, ਓਹਨਾਂ ਨੇ 'ਬੁਧੂ ਲਾਣਾਂ' ਨੰ: ੭ ਸਾਡੇ ਤੇ ਕਿਰਪਾ ਕਰਨ ਲਈ ਹੋਰ ਪ੍ਰਸਵ ਕਰ ਦਿਤਾ। ਅਸੀ ਲਿਖਨ ਲਗੇ ਸਿਦੀਵ ਇਸ ਗਲ ਦਾ ਖਯਾਲ ਰਖਦੇ ਹਾਂ ਕਿ ਸਾਡੀ ਕਲਮ ਤੋਂ ਕੋਈ ਅਜੇਹਾ ਸ਼ਬਦ ਨਾਂ ਨਿਕਲੇ ਜੋ ਸੱਭਯਤਾ ਦੀ ਸੀਮਾਂ ਤੋਂ ਅਗੇ ਲੰਘ ਜਾਵੇ, ਪਰ ਗਯਾਨੀ ਜੀ ਏਸ ਤੇ ਉਲਟ ਲਿਖਨ ਲਗੇ, ਏਹ ਖਯਾਲ ਹੀ ਨਹੀਂ ਕਰਦੇ, ਜਾਂ ਕਰ ਸਕਦੇ ਕਿ ਸਭੱਯਤਾ ਕਿਸ ਬਲਾ ਦਾ ਨਾਉਂ ਹੈ ਅਤੇ ਓਹ ਕਾਹਦੇ ਨਾਲ ਖਾਈ ਦੀ ਹੈ। ਕਿਤੇ ਸਾਨੂੰ ਨਾਮ ਮਾਤ੍ਰ ਨਾਮਧਾਰੀ ਲਿਖਕੇ ਟਿਚਕਰਾਂ ਕੀਤੀਆਂ ਹਨ। ਕਿਤੇ ਸਾਡੇ 'ਲੇਖਾਂ' ਨੂੰ 'ਕੁਲੇਖ' ਲਿਖਕੇ ਆਪਣੇ ਕ੍ਰੋਧੀ ਸੁਭਾਵ ਸਟੀਮ ਦੀ ਭੜਾਸ ਨੂੰ ਖਾਰਜ ਕੀਤਾ ਹੈ। ਜੇ ਆਪ ਨਹੀ ਸਨ ਰਹਿ ਸਕਦੇ ਤਾਂ ਆਪਨੂੰ ਚਾਹੀਦਾ ਸੀ ਕਿ ਆਪ ਅਸੂਲੀ ਬਹਿਸ ਕਰਦੇ। ਪਰ ਅਜੇਹਾ ਨਾ ਕਰਦਿਆਂ ਹੋਇਆਂ ਅਰੰਭ ਵਿਚ ਹੀ ਇਵ ਸਾਡੇ ਤੇ ਫੁਲਾਂ ਦੀ ਵਰਖਾ ਕਰਦੇ ਹਨ। "ਦਾਸ ਸ੍ਰੀ ਮਾਨ ਸੰਤ ਇੰਦਰ ਸਿੰਘ ਜੀ ਚੱਕ੍ਰਵਰਤੀ ਨਾਮ੍ਹ ਮਾਤ ਨਾਮਧਾਰੀ ਦਾ ਬੜਾ ਹੀ ਧੰਨਵਾਦੀ ਹੈ, ਇਸ ਹੁਕਮ ਅਨੁਸਾਰ ਜਿਨਾਂ ਨੇ ਦਾਸ ਦੀ ਦੇਹ ਰੂਪੀ ਕਪੜੇ ਨੂੰ ਆਪਣੇ ਦੁਰਬਚਨ ਸਾਬਨ ਨਾਲ ਧੋਕੇ ਸਾਫ

ਕੀਤਾ ਹੈ।" ਏਹ ਵਾਕ ਲਿਖਨ ਲਗਿਆਂ ਗਯਾਨੀ ਜੀ ਨੂੰ ਚਾਹੀਦਾ ਸੀ ਕਿ ਓਹ ਕੋਈ ਅਜੇਹਾ ਉਦਾਹਰਨ ਪੇਸ਼ ਕਰਦੇ, ਜਿਸ ਵਿਚ ਸਾਡੇ ਵਲੋਂ ਨਿਰੰਕਾਰੀਆਂ ਤੇ ਜਾਂ ਓਹਨਾਂ ਦੀ ਜਾਤੀ ਤੇ ਕੋਈ ਨਿੰਦਾ ਸੂਚਿਕ ਵਾਕ ਲਿਖੇ ਗਏ ਸਨ. ਪਰ ਆਪ ਏਹ ਕਿਵੇਂ ਕਰਦੇ, ਅਸੀਂ ਅਸੂਲੀ ਬਹਿਸ ਕੀਤੀ ਸੀ ਨਾਂ ਕਿ ਆਪ ਵਾਂਗ ਟਿਚਕਰਾਂ ਅਤੇ ਨਿੰਦਿਆ ਦੀ? ਹਾਂ, ਆਪ ਜੀ ਦੀ ਲਿਖਤ ਵਿਚੋਂ ਅਸੀਂ ਅਨੇਕਾਂ ਅਜੇਹੇ ਪ੍ਰਮਾਣ ਦੇ ਸਕਦੇ ਹਾਂ, ਜਿਨ੍ਹਾਂ ਵਿਚ ਆਪਨੇ ਝੂਠ, ਕੁਫਰ, ਅਸੱਤ, ਅਤੇ ਨਿੰਦਯਾ ਦੇ ਪਹਾੜ ਤੋਲੇ ਹਨ। ਹੋਰ ਤਾਂ ਹੋਰ ਪਹਿਲਾਂ ਤਾਂ ਆਪ ਜੀ ਦੇ ਟ੍ਰੈਕਟਾਂ ਦੇ ਨਾਉਂ ਹੀ ਇਸ ਗਲ ਦਾ ਸਬੂਤ ਹਨ ਕਿ ਆਪ ਆਪਣੇ ਤੋਂ ਸਿਵਾਇ ਬਾਕੀ ਸਭਨਾਂ ਨੂੰ ਬੁਧੂ ਹੀ ਸਮਝਦੇ ਹਨ ਏਹਨੂੰ ਕਹਿੰਦੇ ਹਨ ਅਕਲ ਦਾ ਅਜੀਰਨ। ਪਰ ਕੀ ਆਪਨੂੰ ਪਤਾ ਹੈ, ਜੋ ਅਜੇਹੇ ਘਮੰਡੀਆਂ, ਅਤੇ ਅਕਲ ਦੇ ਠੇਕੇਦਾਰਾਂ ਲਈ ਸ੍ਰੀ ਗੁਰੂ ਨਾਨਕ ਨਿਰੰਕਾਰੀ ਜੀ ਆਪਣੀ ਪਵਿਤ੍ਰ ਬਾਣੀ ਵਿਚ ਕੀ ਫੁਰਮ ਗਏ ਹਨ? ਲਓ ਸੁਣੋ:—

'ਆਪਸ ਕਉ ਜੋ ਜਾਣੈ ਊਚਾ,
ਸੋਊ ਗਣੀਐ ਸਭ ਤੇ ਨੀਚਾ।
ਆਪਸ ਕਉ ਜੋ ਭਲਾ ਕਹਾਵੈ, ਤਿਸਹਿ ਭਲਾਈ ਨਿਕਟਿ ਨ ਆਵੈ।"

ਬੁਧੂ ਲਾਣਾਂ ਨੰ: ੭ ਦੇ ਅਰੰਭ ਵਿਚ:

"ਨਿੰਦਉ ਨਿੰਦਉ ਮੋਕਉ ਲੋਗ ਨਿੰਦਉ।"

ਸ਼ਬਦ ਦੇਕੇ ਸਾਨੂੰ ਨਿੰਦਕ ਅਤੇ ਆਪਨੂੰ ਅਨਿੰਦ ਦੀ ਕਲਪਨਾ

ਕੀਤੀ ਹੈ ਪਰ ਸਬਦ ਦੀ ਸਮਾਪਤੀ ਦੇ ਨਾਲ ਹੀ ਉਚਰਨ ਲਗ ਪੈਂਦੇ ਹਨ ਕਿ "ਸ੍ਰੀ ਮਾਨ ਜੀ ਨਾਮ ਮਾਤਰ ਜੋ ਨਾਮਧਾਰੀ ਗਲ ਵਿਚ ਮਾਲਾ ਪਾਂਵਦੇ ਹਨ ਔਰ ਹੱਥਾਂ ਵਿਚ ਗਡਵੇ ਭਾਵ ਲੋਟੇ ਰਖਦੇ ਹਨ ਐਸਿਆਂ ਸਜਨਾਂ ਵਾਸਤੇ ਲਿਖਯਾ ਹੈ।

'ਗਲੀਂ ਜਿਨਾਂ ਜਪ ਮਾਲੀਆਂ ਲੋਟੇ ਹਥ ਨਿਬਗ।
ਓਇ ਹਰਿਕੇ ਸੰਤ ਨ ਆਖੀਅਹਿ ਬਨਾਰਸ ਕੇ ਠਗ।"

ਕੀ ਅਜੇ ਵੀ ਕੋਈ ਸ੍ਰੀ ਮਾਨ ਜੀ ਦੇ ਨਿੰਦਕ ਹੋਨ ਵਿਚ ਸੰਦੇਹ ਰਹਿ ਜਾਂਦਾ ਹੈ। "ਆਪਸ ਕਉ ਮੁਨਿਵਰ ਕਰ ਬਾਪਉ ਕਾ ਕਉ ਕਹਹੁ ਕਸਾਈ" ਕੀ ਨਿੰਦਕ ਓਹਨਾਂ ਦਾ ਹੀ ਤੇ ਨਾਂਉਂ ਨਹੀ ਜੇਹੜੇ ਸਜਨ ਮਤਸਰ ਦੀ ਅਗ ਨਾਲ ਲੂਸੇ ਹੋਏ ਕਿਸੇ ਦੇ ਸੁਭ ਕਰਮ ਵੀ ਆਪਣੀ ਦੋਖਦ੍ਰਿਸ਼ਟੀ ਨਾਲ ਅਸ਼ੁਭ ਹੀ ਦੇਖਦੇ ਹੋਨ? ਪਰ ਆਪ ਜੀ ਦੇ ਅਜੇਹਾ ਕੀਤਿਆਂ ਸਾਡਾ ਕੀ ਵਿਗੜ ਜਾਂਦਾ ਹੈ ਕਿਉਂਕਿ 'ਕੌਨ ਹਾਨਿ ...ਰ ਕੀ ਉਲੂਕ ਜੌ ਨ ਜਾਨ ਹੈ।"

## ਸੰਤ ਸਿੰਘ ਨੂੰ ਗੁਰਿਆਈ

ਨੰ: ੨—ਆਪ ਜੀਦੀ ਇਸ ਕਪੋਲ ਕਲਪਨਾ ਕਿ "ਸ੍ਰੀ ਕਲਗੀਧਰ ਜੀ ਨੇ ਸੰਮਤ ੧੭੬੨ ਗੜ੍ਹੀ ਚਮਕੌਰ ਵਿਚ ਸ਼ਾਮ ਨੂੰ

ਗੁਰ ਸੰਤ ਸਿੰਘ ਜੀ ਨੂੰ ਗੁਰਿਆਈ ਦੇਕੇ ਆਪ ਰਾਤ ਨੂੰ ਚਮਕੌਰ ਦੀ ਗੜ੍ਹੀ ਛਡਕੇ ਚਲੇ ਗਏ' ਦਾ ਖੰਡਨ ਕਰਦਿਆਂ ਅਸੀਂ ਲਿਖਯਾ ਸੀ ਕਿ "ਸੰਗਤ ਸਿੰਘ ਜੀ ਨੂੰ ਗੁਰਤਾ ਦੇਣ ਪਿਛੋਂ ਸ੍ਰੀ ਦਸਮੇਸ਼ ਜੀ ਬਹੁਤ ਚਿਰ ਸ੍ਰੀਰ ਕਰਕੇ ਪ੍ਰਤੱਖ ਸੰਗਤਾਂ ਨੂੰ ਨਿਹਾਲ ਕਰਦੇ ਰਹੇ ਤੇ ਗੁਰਤਾ ਦੇ ਤਖਤ ਤ ਅਰੂਢ ਰਹੇ ਹਨ, ਗੁਰਿਆਈ ਦਾ ਸਿਲਸਿਲਾ ਤਦੋਂ ਹੀ ਹੁੰਦਾ ਆਯਾ ਹੈ ਜਦੋਂ ਸਤਿਗੁਰੂ ਜੀ ਇਸ ਪੰਜਭੌਤਕ ਸ੍ਰੀਰ ਨੂੰ ਸਚ ਖੰਡ ਨੂੰ ਪਿਆਨਾਂ ਕਰਨ ਦੇ ਤਿਆਰੇ ਕਰਦੇ ਰਹੇ ਹਨ"

ਇਸਦਾ ਉਤ੍ਰ ਦਿੰਦੇ ਹੋਏ ਗਯਾਨੀ ਜੀ ਲਿਖਦੇ ਹਨ ਕਿ "ਸ੍ਰੀ ਮਾਨ ਚਕ੍ਰਵਰਤੀ ਜੀ ਆਪ ਤਾਂ ਜਾਣਦੇ ਹੀ ਹੋ ਜੋ ਸ੍ਰੀ ਗੁਰੂ ਨਾਨਕ ਨਿਰੰਕਾਰੀ ਜੀ ਨੇ ਸ੍ਰੀ ਗੁਰੂ ਅੰਗਦ ਸਾਹਬ ਜੀ ਨੂੰ ਗੁਰਤਾ ਦਾ ਤਖਤ ਬਖਸ਼ ਕੇ ਇਸਥੀਂ ਬਾਦ ਤੇਰਾਂ ਚੌਦਾਂ ਮਹੀਨੇ ਪੰਜਭੌਤਕ ਸ੍ਰੀਰ ਕਰ ਕੇ ਸੰਸਾਰ ਤੇ ਬਿਚਰਦੇ ਰਹੇ ਹਨ ਤੇ ਸੰਗਤਾਂ ਨੂੰ ਨਿਹਾਲ ਕੀਤਾ"

ਗਯਾਨੀ ਜੀ ਨੇ ਕਦੀ ਸਿਖ ਇਤਹਾਸ ਨੂੰ ਪੜ੍ਹਕ ਵਿਚਾਰਿਆ ਨਹੀ ਨਹੀਂ ਤੇ ਓਹ ਕਦੀ ਵੀ ਅਜੇਹਾ ਨ ਲਿਖਦੇ ਇਕ ਸਮੇ ਵਿਚ ਦ ਗੁਰੂ ਕਦੀ ਹੋਏ ਹਨ ? ਇਕ ਮਯਾਨ ਵਿਚ ਕਦੀ ਦੋ ਤਲਵਾਰਾਂ ਪਈਆਂ ਹਨ ? ਸਾਰਾ ਇਤਹਾਸ ਏਹੀ ਦਸਦਾ ਹੈ ਕਿ ਗੁਰਿਆਈ ਦਾ ਸਿਲਸਿਲਾ ਅੰਤ ਸਮੇ ਹੀ ਹੁੰਦਾ ਆਯਾ ਹੈ:—

"ਨ ਪਾਤਿਸ਼ਾਹੀ ਆਦਿ ਲਗ, ਭਏ ਸ੍ਰੀ ਗੁਰ ਜੋਇ।

"ਅੰਤ ਸਮੈ ਸਭ ਸੰਗਤਨਿ, ਲੜ ਪਕਰਾਵਤ ਸੋਇ।

(ਗੁਰ ਬਿਲਾਸ ਪਾਤਸ਼ਾਹੀ ੧੦ ਅਧਿਆਇ ੩੦)

"ਨੌ ਪਾਤਸ਼ਾਹ ਅੰਤ ਕੋ ਸਾਹੇ।ਸੰਗਤਿ ਲੜ ਪਕਰਾਇ ਉਦਾਰੇ।
ਪੁਨ ਬੈਕੁੰਠਿ ਗਮਨ ਕੋ ਕਰੇ। ਹਮ ਕਿਸਕੇ ਪਗ ਪਰ ਸਿਰ ਧਰੇ।

(ਗੁਰ ਪ੍ਰਤਾਪ ਸੂਰਜ ਅੰਸੂ ੨ ਰੁਤ ੨੩)

"ਸੰਮਤ ਪੰਦਰਾਂ ਸੈ ਛਿਆਨਵ੍ਵਿਆਂ ਵਿਚ ਗੁਰੂ ਸਾਂਗ ਬਖਸ਼ਕੇ ਗੁਰੂ ਅੰਗਦ ਨੋ ਪਾਤਸ਼ਾਹੀ ਦਿਤੀ ਬਾਬਾ ਨਾਨਕ ਦੇਵ ਇਕ ਨਲੀਯੇਰ ਲੇਕਰ ਪੈਰੀਂ ਪਿਆ ਤਾਂ ਫੇਰ ਗੁਰੂ ਨਾਨਕ ਜੀ ਗੁਰੂ ਅੰਗਦ ਨੋ ਕਹਿਆ ਬਚਾ ਏਥੋਂ ਭਜ ਜਾਹ ਤਾਂ ਅੰਗਦ ਅਰ-ਦਾਸ ਕੀਤੀ ਜੀ ਤੇਰੇ ਪੈਰਾਂ ਨਾਲ ਰਹਾਂ ਹਉਂ ਕਿਥੇ ਜਾਂਈ ਤੇਰਾ ਦਰਸ਼ਨ ਰਜਕੇ ਕਰੀਂ ਤਾਂ ਫੇਰ ਗੁਰੂ ਨਾਨਕ ਜੀ ਆਖਿਆ ਜਾਹ ਬਚਾ ਤੇਰਾ ਦਰਸ਼ਨ ਸੋ ਮੇਰਾ ਦਰਸ਼ਨ ਤੂੰ ਖਡੂਰ ਜਾਇ ਇਕ ਨਿਹਾਲਾ ਜੱਟ ਜਾਤਿ ਦਾ ਰੁੰਧਾਵਾ ਹੈ ਓਸਦੇ ਘਰ ਜਾਂਵੀ ਓਹ ਮੇਰਾ ਸਿਖ ਹੈ, ਜਿਥੇ ਮੈਂ ਹੁੰਦਾ ਹਾਂ ਤਿਥੇ ਮੈਨੂੰ ਓਹ ਢੂਡ ਲੈਂਦਾ ਹੈ।.....................ਇਕ ਕਮਲਾ ਸਿਖ ਘਾਹ ਨੂੰ ਗਿਆ ਮਰੀਂ ਗਾਂਈ ਦੇ ਕੰਮ ਵਾਸਤੇ ਗਿਆ ਤਾਂ ਚਾਰ ਜੋਗੀ ਆਇ ਖੜੇ ਹੋਏ ਤਾਂ ਕਮਲੇ ਪਾਸੋਂ ਪੁਛਨ ਲਗੇ ਜੇ ਗੁਰੂ ਨਾਨਕ ਨਿਰੰਕਾਰੀ ਤਪਾ ਹੈ ਸੋ ਏਥੇ ਹੀ ਰਹਿੰਦਾ ਹੈ ਤਾਂ ਕਮਲੇ ਆਖਿਆ ਜੀ ਏਥੇ ਹੀ ਰਹਿੰਦਾ ਹੈ ਤਾਂ ਅਗੋਂ ਫੇਰ ਕਮਲੇ ਨੂ ਜੋਗੀਆਂ ਆਖਿਆ ਤੂੰ ਨਾਨਕ ਨੂੰ ਜਾਣਦਾ ਹੈਂ ਤਾ ਕਮਲ ਆਖਿਆ ਜੀ ਮੈ ਤਾਂ ਗੁਰੂ ਨਾਨਕ ਜੀ ਦਾ ਸਿਖ ਹਾਂ ਤਾਂ

ਜੋਗੀਆਂ ਨੇ ਆਖਿਆ ਇਕ ਅਸਾਡਾ ਸਨੇਹਾ ਨਾਨਕ ਜੀ ਪਾਸ ਲੈ ਜਾਹ ਤਾਂ ਕਮਲੇ ਕਹਿਆ ਜੀ ਕਹੀਏ ਤਾਂ ਜੋਗੀਆਂ ਨੇ ਕਹਿਆ ਜੋ ਅਸਾਡੀ ਚੁਟਕੀ ਸ੍ਰੀ ਗੁਰੂ ਨਾਨਕ ਜੀ ਨੂੰ ਲੈ ਜਾਹ ਤਾਂ ਕਮਲੇ ਕਹਿਆ ਜੀ ਘਾਹ ਮਾਰ ਲਈਗਾ ਤਾਂ ਜਾਵਾਂਗਾ ਤਾਂ ਜੋਗੀਆਂ ਆਖਿਆ ਘਾਹ ਅਸੀਂ ਮਾਰਦੇ ਹਾਂ ਤਾਂ ਓਹਨਾਂ ਜੋਗੀਆਂ ਨਜ਼ਰ ਕੀਤੀ ਘਾਹ ਢੇਰ ਹੋ ਗਿਆ ਵਡੀ ਪੰਡ ਘਾਹ ਦੀ ਬੰਨ ਕੇ ਕਮਲੇ ਦੇ ਸਿਰ ਦਿਤੀਆ ਨੇ ਅਤੇ ਨਾਲੇ ਬਿਭੂਤੀ ਚੁਟਕੀ ਭੀ ਦਿਤੀ ਤੇ ਆਖਿਆ ਜੋ ਆਖੀਂ ਜੋਗੀ ਦੇ ਗਏ ਹਨ ਤਾਂ ਕਮਲੇ ਭਰੀ ਘਾਹ ਦੀ ਆਨ ਸੁਟੀ ਤਾਂ ਅਗੋਂ ਸ੍ਰੀ ਗੁਰੂ ਬਾਬੇ ਨਾਨਕ ਜੀ ਆਖਿਆ ਆਓ ਕਮਲਿਆ ਅਜ ਤੁਰਤ ਹੀ ਆਇ ਗਿਆ ਹੈਂ ਤਾਂ ਕਮਲ਼ੇ ਆਖਿਆ ਜੀ ਸਚੇ ਪਾਤਸ਼ਾਹ ਇਕ ਚਾਰ ਜੋਗੀਸ਼ਰ ਓਥੇ ਆਏ ਸਨ ਓਹਨਾਂ ਪੁਛਿਆ ਜੋ ਨਾਨਕ ਤਪਾ ਏਥੇ ਹੀ ਰਹਿੰਦਾ ਹੈ ਤਾਂ ਮੈਂ ਆਖਿਆ ਜੀ ਹਉਂ ਤਪੇ ਦਾ ਸੇਵਕ ਹਾਂ ਤਾਂ ਓਹਨਾ ਆਖਿਆ ਇਕ ਸਨੇਹਾ ਨਾਨਕ ਪਾਸਅਸਾਡਾ ਲੈ ਜਾਹ ਤਾਂ ਮੈਂ ਆਖਿਆਂ ਜੀ ਘਾਹ ਲੈਕੇ ਜਾਵਾਂਗਾ ਤਾਂ ਸਨੇਹਾ ਲੈ ਜਾਵਾਂਗਾ ਤਾਂ ਓਹਨਾ ਜੋਗੀਆਂ ਦੀ ਨਜ਼ਰ ਨਾਲ ਘਾਹ ਢੇਰ ਹੋ ਗਿਆ ਮੇਰੇ ਸਿਰ ਭਰੀ ਬੰਨ ਦਿਤੀਆਨੇ ਇਕ ਚੁਟਕੀ ਵੀ ਦਿਤੀਆਂ ਨੇ ਫੇਰ ਆਪ ਕਿਥਾਂਈ ਛਪਨ ਹੋ ਗਏ ਤਾਂ ਫੇਰ ਕਮਲੇ ਨੂੰ ਗੁਰੂ ਬਾਬੇ ਨਾਨਕ ਜੀ ਆਖਿਆ ਅਸਾਡਾ ਸੁਨੇਹਾ ਅਸਾਨੂੰ ਦੇਹ ਦੇਖਾਂ ਕੇਹਾ ਸੁਨੇਹਾ ਆਂਦਾ ਹਈ। ਤਾਂ ਕਮਲੇ ਚੁਟਕੀ ਬਿਭੂਤ ਦੀ ਦਿਤੀ ਤਾਂ ਬਾਬੇ ਨਾਨਕ ਲੈ ਲ ਤੀ ਤਾ

ਗੁਰੂ ਨਾਨਕ ਜੀ ਆਖਿਆ ਸੁਣ ਭਾਈ ਬਾਲਿਆ ਅਸਾਡੇ ਚਲਨ ਦੀ ਵਸਤ ਕਮਲੇ ਆਂਦੀ ਹੈ (ਜਨਮ ਸਾਖੀ ਭਾਈ ਬਾਲਾ ਪੰਨਾ ੬੦੫-੬੦੬ ਸਾਖੀ ੧੭੨ ਵੀਂ ਅਜੇਹੇ ਕਈ ਪ੍ਰਮਾਣ ਗੁਰ ਇਤਹਾਸ ਵਿਚੋਂ ਮਿਲ ਸਕਦੇ ਹਨ ਪਰ ਸਥਾਨਾ ਭਾਵ ਕਰਕੇ ਹੋਰ ਅਸੀਂ ਮੁਨਾਸਬ ਨਹੀਂ ਸਮਝਦੇ ਕਿਉਂਕਿ ਏਹਨਾ ਪ੍ਰਮਾਣਾਂ ਦੁਆਰਾ ਏਹ ਸਾਫ ਸਿਧ ਹੋ ਜਾਂਦਾ ਹੈ ਕਿ ਗੁਰਿਆਈ ਦਾ ਸਿਲ ਸਿਲਾ ਅੰਤ ਸਮੇ ਹੀ ਹੁੰਦਾ ਆਯਾ ਹੈ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੀ ਅੰਤ ਸਮਾ ਨਿਕਟ ਵੇਖਕੇ ਹੀ ਗੁਰਿਆਈ ਸ੍ਰੀ ਗੁਰੂ ਅੰਗਦ ਜੀ ਨੂੰ ਪ੍ਰਦਾਨ ਕੀਤੀ। ਇਸ ਤੋਂ ਅਗੇ ਅਸੀਂ ਲਿਖਯਾ ਸੀ ਕਿ ਜੇ ਗਯਾਨੀ ਜੀ ਸੰਤ ਸਿੰਘ ਆਦਿ ਨੂੰ ਗੁਰੂ ਮੰਨਦੇ ਹੁੰਦੇ ਤਾਂ ਇਸੇ ਬੁਧੂ ਲਾਣੇ ਦੇ ਅੰਦਰ ਅਰੰਭ ਵਿਚ ਜਿਥੇ ਬਾਕੀ ਆਪਣ ਸਾਰੇ ਗੁਰੂਆਂ ਦੇ ਨਾਉ ਲਏ ਹਨ, ਓਥੇ ਸੰਤ ਸਿੰਘ ਸੰਗਤ ਸਿੰਘ ਆਦਿ ਦਾ ਕਿਤੇ ਨਾਉਂ ਥੇਹੁ ਵੀ ਨਹੀ ?। ਇਸਦਾ ਉਤ੍ਰ ਗਿਆਨੀਜੀ ਇਿਵ ਟਾਲਮਟੋਲਾ ਕਰਦੇ ਹੋਏ ਦਿੰਦੇਹਨ ਕਿ ਆਪਨੇ ਬੁਧੂਲਾਣਾਂ ਨੰਬਰ ੬ ਨਹੀ ਦੇਖਿਆ ਅਛੀ ਤਰ੍ਹਾਂ ਪੜ੍ਹ ਲੈਂਦੇ ਤਾਂ ਆਪਨੂੰ ਗੁਰ ਪ੍ਰਨਾਲੀ ਤੇ ਲਿਖਨ ਦੀ ਜਰੂਰਤ ਨਾ ਪੈਂਦੀ ਆਪ ਬਿਨਾ ਪੜੇ ਵਿਚਾਰੇ ਵੈਸੇ ਹੀ ਭੜਕ ਉਠੇ ਤੇ ਬੇਥਵੀਆਂ ਠੋਕਨ ਲਗ ਪਏ, ਇਸ ਵਾਸਤੇ ਸਾਨੂੰ ਉਤ੍ਰ ਦਣਾ ਪਿਆ। ਦੇਖੋ ਬੁਧੂ ਲਾਣਾ ਨੰ: ੬ (ਅ) ਅੰਕ:—

ਓਰ ਗੁਰੂ ਪਗ ਬੰਧਨਾ ਜਿਨਕੇ ਨਾਮ ਅਲੋਪ।<br>
ਗੁਰ ਕਿਰਥਾ ਪਰਗਟ ਕਰੋ ਜਾਨੇ ਸਗਰੇ ਲੋਕ।

ਪਰ ਸੁਆਲ ਏਹ ਨਹੀ ਸੀ, ਅਸੀ ਤੇ ਨਿਰੰਕਾਰੀ ਪੰਥ ਦੇ ਆਗੂ ਸ੍ਰੀ ਮਾਨ ਬਾਬਾ ਗੁਰਦਿਤ ਸਿੰਘ ਜੀ ਮਹਾਰਾਜ ਤੋਂ ਏਹ ਪੁਛ ਕੀਤੀ ਸੀ ਅਤੇ ਕਰਦੇ ਹਾਂ, ਕਿ ਕੀ ਓਹ ਅਰਦਾਸ ਵਿਚ ਜਿਥੇ ਸ੍ਰੀ ਬਾਬਾ ਦਯਾਲ ਜੀ ਮਹਾਰਾਜ ਸ੍ਰੀ ਬਾਬਾ ਦਰਬਾਰਾ ਸਿੰਘ ਜੀ ਸ੍ਰੀ ਸ਼ਾਹਬ ਰਤਾ ਜੀ ਆਦ ਦਾ ਨਾਉਂ ਲੈਂਦੇ ਹਨ ਓਥੇ ਗਯਾਨੀ ਜੀ ਦੇ ਕਲਪਿਤ ਗੁਰੂਆਂ ਦੇ ਨਾਉਂ ਵੀ ਲੲਏ ਜਾਂਦੇ ਹਨ ਕਿ ਨਹੀ ? ਜੇ ਨਹੀ ਤਾਂ ਕੀ ਏਹ ਰਾਇ ਸ੍ਰੀ ਗਯਾਨੀ ਜੀ ਦੀ ਆਪਣੀ ਕਲਿਆਂ ਦੀ ਹੀ ਹੈ ? ਜੇ ਹਾਂ ਤਾਂ ਕਿਉਂ ਨਹੀ ਅਜ ਤੀਕ ਨਿਰੰਕਾਰੀ ਆਗੂਆਂ ਏਸਦੀ ਤਰਦੀਦ ਨ ਕੀਤੀ ? । ਨਾਲ ਹੀ ਅਸੀਂ ਗਯਾਨੀ ਜੀ ਤੋਂ ਪੁਛ ਕੀਤੀ ਸੀ ਕਿ ਗੁਰੂਆਂ ਦੇ ਮੰਗਲ ਕਰਨ ਲਗਿਆਂ ਜਿਥੇ ਅਪਨੇ ਹੋਰ ਗੁਰੂਆਂ ਦੇ ਨਾਉਂ ਲਏ ਹਨ ਓਥੇ ਏਹਨਾਂ ਦੇ ਕਿਉਂ ਨਹੀ ਲਏ ? ਕੀ ਏਹ ਅਕ੍ਰਿਤ-ਘਨਤਾ ਨਹੀ ਕਿ ਜਿਸ਼ ਬਾਬਾ ਸਤਿਗੁਰੂ ਬਾਲਕ ਸਿੰਘ ਜੀ ਨੇ ਸ੍ਰੀ ਬਾਬਾ ਦਯਾਲ ਜੀ ਨੂ ਗੁਰਤਾ ਅਰਪਨ ਕੀਤੀ ਉਸਦਾ ਨਾਉਅਰਦਾਸਵਿਚਨਾਲੈਣਾਕੀਨਿਰੰਕਾਰੀਆਂ ਉਤਦੇਹਵਾਕ ਨਹੀ ਢੁਕਦੇ ਕਿ 'ਜਿਨ ਗੁਰ ਗੋਪਿਆ ਆਪਣਾਂ ਤਿੰਨਾ ਠਉਰ ਨ ਠਾਉ ਜਿਨ ਗੁਰ ਗੋਪਿਆ ਆਪਣਾ ਤੇ ਨਰ ਬੁਰਿਆਰੀ । ਹਰਿ ਜੀਉ ਤਿਨਕੀ ਸੰਗਤ ਨ ਕਰਹੁ ਓਹ ਪਾਪਿਸ਼ਟ ਹਤਿਆਰੀ' ਕੀ ਨਿਰੰਕਾਰੀਆਂ ਸਜਨਾ ਨੂ ਚਾਹੀਦਾ ਨਹੀ ਜੋ ਓਹ ਗੁਰ ਗੋਤ ਸਿੰਘ ਗੁਰ ਬਾਲਕ ਸਿੰਘ ਜੀ ਦਾ ਨਾਉ ਅਰਦਾਸ ਵਿਚ ਲੈਕੇ ਏਹਨ ਵਿਸ਼ੇਸਣਾਂ ਤੋਂ ਬਚਣ ? ਅਤੇ

ਅਕ੍ਰਿਤਘਨਤਾ ਦੇ ਦੋਸ਼ ਤੋ ਵੀ ਸੁਬਕ - ਦੋਸ਼ ਹੋਣ? ਗਯਾਨੀ ਜੀ ਮੰਗਲ ਸ੍ਰੀ ਗੁਰੂਨਾਨਕ ਤੋਂ ਅਰੰਭ ਕਰਦ ਹਨ ਅਤੇ ਬਾਬਾ ਹਰਾ ਸਿੰਘ ਜੀ ਤਕ ਖਤਮ ਕਰ ਦਿੰਦੇ ਹਨਃ—

'ਗੁਰੂ ਗੋਬਿੰਦ ਸਿੰਘਾਏ ਅੰਮ੍ਰਤ ਛਕਾਏ ਸ਼ੇਰ ਬਨਾਏ ਜੰਗ ਕਾਰਨ। ਰਜੋ ਗੁਣ ਦੀਨਾ ਜਾਨ ਪ੍ਰਬੀਨਾ ਬਦਲਾ ਪਿਤ ਲੀਨਾ ਰਿਪ ਮਾਰੰਨ। ਬਹੁ ਜੰਗ ਕਰਾਏ ਰਿਪਨ ਖਪਾਏ ਸਿਖ ਬਦਾਏ ਦਾਮੂ ਦੀਏ।ਕੋਲਾਖ ਕਰੋੜੀਅਝਾਰਓ ਸੋਓਰੀ ਜੈਸੇਜਿਸਨੇ ਕਾਮ ਕੀਏ ॥

ਇਸ ਤੋਂ ਅਗੇ ਕ੍ਰਮ ਅਨੁਸਾਰ ਚਾਹੀਦਾ ਸੀ ਨਾ ਕਿ ਆਪਣੇ ਸੰਗਤ ਸਿੰਘ ਸੰਤ ਸਿੰਘ ਆਦਿ ਗੁਰੂਆਂ ਦਾ ਮੰਗਲ ਕਰਕੇ ਆਪਣੀ ਵਫਾਦਾਰੀ ਦਾ ਸਬੂਤ ਦਿੰਦੇ ਹੋਏ ਸ਼ਰਧਾ ਦੁਸਾਂਦੇ ਪਰ ਆਪ ਨੇ ਅਜੇਹਾ ਨ ਕਰਦਿਆਂ ਹੋਯਾਂ ਇੰਵ ਆਪਣੀ ਅਹਿਸਾਨ ਫ਼ਾਮੋਸ਼ੀ ਦਰਸਾਕੇ ਗੁਰ ਗੋਪਤਾ ਦਾ ਸਾਰਟੀਫਿਕਟ ਹਾਸਲ ਕੀਤਾ ਹੈ :--

"ਸਤਿਗੁਰ ਦੇਆਲੰ ਰੰਕ ਹੈ ਪਾਲੰ,<br>
ਦੇਹ ਬਿਸ਼ਾਲੰ ਗ੍ਰੰਥ ਰਚੈ।<br>
ਬ੍ਰਧੂਆਨ ਸਮਝਾਵੇ ਰਸਤੇ ਪਾਵੇ,<br>
ਨੈਨ ਦੇਖਾਵਉ ਪੰਥ ਸਚੈ।"

ਬਸ ਏਥੇ ਆਪਣੀ ਗੁਰ ਪ੍ਰਨਾਲੀ ਆਰੰਭ ਕਰਕੇ ਏਥੇ ਆ ਖਤਮ ਕਰਦੇ ਹਨਃ—

ਹਰਾ ਸਿੰਘ ਗੁਰ ਪੂਰਨ ਤੂਰਨ ਕਰੇ ਗਿਆਨ ਮਨ।<br>
ਤਤਿ ਛਿਨ ਲਖੈ ਸਰੂਪ ਨਿਜ ਜਿਸ ਜਨ ਪਰ ਕ੍ਰਿਪਾ ਕਰੈ।

ਜਦ ਏਹਨਾਂ ਦੇ ਨਾਉ ਪ੍ਰਗਟ ਕਰ ਦਿਤੇ ਸਨ ਤ

ਓਹਨਾਂ ਦੇ ਨਾਉਂ ਪ੍ਰਗਟ ਕਿਉਂ ਨਾ ਕੀਤੇ ? ਜਿੰਨਾ ਦੀ ਕਿਰਪਾ ਨਾਲ ਏਹ ਗੁਰਤਾ, ਏਹ ਐਸ੍ਵਰਜ ਪ੍ਰਾਪਤਿ ਹੋਯਾ। ਸੰਕੋਚ ਦਾ ਕਾਰਨ ਕੀ ਸੀ "ਓਰ ਗੁਰੂ ਪਗ ਬੰਦਨਾ ਜਿਨਕੇ ਨਾਮ ਅਲੋਪ' ਓਹਨਾ ਦੇ ਨਾਂਉ ਅਲੋਪ (ਗੋਪ) ਕਿਉ ਰਖੇ ? ਓਹ ਗਯਾਨੀ ਜੀ ਦੇ ਜੇਠ ਲਗਦੇ ਸਨ। ਨਹੀ ਏਹਤੇ ਅਸਲ ਵਿਚ, ਜੇਹਾ ਕਿ ਅਸੀਂ ਪਹਿਲਾਂ ਲਿਖ ਆਏ ਹਾਂ ਇਤਹਾਸ ਭ੍ਰਸ਼ਟ ਕਰਨ ਦਾ ਬੜਵਾ ਅਤੇ ਕਮੀਨਾ ਜਤਨ ਕੀਤਾ ਗਿਆ ਹੈ ਨਹੀ ਤੇ ਨਿਰੰਕਾਰੀ ਸੰਪ੍ਰਦਾਇ ਤਾਂ ਕਿਤੇ ਰਹੀ ਗਯਾਨੀ ਜੀ ਨੂੰ ਤਾਂ ਸੰਤ ਸਿੰਘ ਆਦਿ ਨੂੰ ਗਦੀ ਦੇਣ ਵਿਚ ਆਪ ਨੂੰ ਹੀ ਸੰਦੇਹ ਹੈ। ਪਾਠਕ ਜਰਾ ਗਿਆਨੀ ਜੀ ਕ੍ਰਿਤ ਏਹਨਾਂ ਵਾਕਾਂ ਨੂੰ ਧਿਆਨ ਨਾਲ ਪੜ੍ਹਨ :-

ਸੰਤ ਸਿੰਘ ਇਕ ਸਿਖ ਕੋ,
ਸਭ ਬਿਧ ਲਾਇਕ ਪੇਖ।
ਗਾਦੀ ਪਰ ਬੈਠਾਇਕੇ,
ਦੀਨੋ ਗੁਰ ਅਭਿਖੇਕ।

"(੬੭) ਸ਼ਸਤ੍ਰ ਬਸਤ੍ਰ ਨਿਜ ਗੁਰੂ ਪੂਰਨ।
ਤਿਸਕੋ ਪਹਿਰਾਏ ਸਭ ਚੂਰਨ।
ਨਿਜ ਦਸਤਾਰ ਸੀਸ ਸਜਵਾਈ।
ਕਲਗੀ ਜਿਗਾ ਸਭੀ ਝੁਲਵਾਈ।
ਪੈਸੇ ਪਾਂਚ ਸ੍ਰੀ ਫਲ ਏਕਾ।
ਯਹ ਧਰ ਆਗੇ ਮਸਤਕ ਟੇਕਾ।
ਪੁਨ ਸਭ ਸਿੰਘਨ ਬੰਦਨ ਠਾਨੀ।

ਜਾਨ ਗੁਰੂ ਕਾ ਰੂਪ ਮਹਾਨੀ।

ਇਸ ਵਾਕਯਾ ਸਬੰਧੀ ਗਯਾਨੀ ਜੀ ਦੀ ਆਪਣੀ ਰਾਇ ਪੜ੍ਹਨ ਦੇ ਕਾਬਿਲ ਹੈ:-

(੬੮) ਕਵਿਤਾ ਪੰਥ ਪ੍ਰਕਾਸ਼ ਮਾਨੋ।
ਗਯਾਨੀ ਗਯਾਨ ਸਿੰਘ ਕੀ ਜਾਨੋ।
ਚਮਕੌਰ ਪ੍ਰਸੰਗ ਮਾਹਿ ਲਿਖ ਰਾਖੀ।
ਸਾਚ ਝੂਠ ਕੇ ਹਮ ਨਹੀਂ ਸਾਖੀ,।
ਨਿਜ ਨੈਨੋ ਕਰੋ ਨਿਹਾਰਨੇ''

ਜਿੰਨ੍ਹਾਂ ਨੂੰ ਆਪਣੀ ਏਹ ਵਿਸ਼ਵਾਸ ਨਹੀਂ ਕਿ ਏਹ ਸੱਚ ਹੈ ਜਾਂ ਝੂਠ, ਜੇਹੜੇ ਸਚ ਝੂਠ ਦੇ ਸਾਖੀ ਹੀ ਨਹੀਂ ਓਹਨਾਂ ਦੀ ਕਥਨੀ ਤੇ ਕਿਸੇ ਦੂਜੇ ਨੂੰ ਕੀ ਪ੍ਰਤੀਤ ਹੋ ਸਕਦੀ ਹੈ। ਜਿੰਨ੍ਹਾਂ ਇਤਹਾਸਾਂ ਵਿਚੋਂ ਗਯਾਨੀ ਜੀ ਏਹ ਵਾਕਯਾਤ ਲੈਂਦੇ ਹਨ ਓਹਨਾਂ ਬਾਬਤ ਵੀ ਗਯਾਨੀ ਜੀ ਦੀ ਰਾਇ ਕਾਬਲੇ ਦੀਦ ਹੈ:-

''ਭਾਈ ਬਾਲੇ ਦੀ ਜੋ ਸਾਖੀ,ਆਹੀ।
ਕਹਿਤੇ ਹੈਂ ਗੁਰ ਅੰਙਦ ਲਿਖਵਾਈ। (੧੮)
ਉਸ ਸਾਖੀ ਕੋ ਲੀਆ ਮਗਾਇ।
ਤਿਸ ਮੇਂ ਸਾਖੀ ਹੋਰ ਦਈ ਪਾਇ।
ਨਾਮ ਰਾਖਿਓ ਮਨੀ ਸਿੰਘ ਸਾਖੀ।
ਸਾਚ ਝੂਠ ਕੇ ਗੁਰ ਹੈਂ ਸਾਖੀ। ੧੯
ਹਮ ਤੋ ਏਹ ਗ੍ਰੰਥ ਨਹੀ ਮਾਨਤ।
ਗੁਰੂ ਗ੍ਰੰਥ ਬਾਨੀ ਸਚ ਜਾਨਤ।
(ਬੁਧੂ ਦਾਣਾ ਨੰ: ੩ ਪੰਨਾ ੪੧-੪੨)

ਪਾਠਕ ਆਪ ਹੀ ਕਿਆਸ ਕਰਨ ਜੇਹੜੇ ਨਾ ਭਾਈ ਬਾਲੇ ਦੀ ਜਨਮ ਸਾਖੀ ਮੰਨਦੇ ਹਨ ਨਾ ਭਾਈ ਮਨੀ ਸਿਘ ਜੀ ਦੀ ਓਹ ਏਹ ਕਿਸਤਰਾਂ ਕੇਹ ਸਕਦੇ ਹਨ ਕਿ ਗੁਰੂ ਨਾਨਕ ਨਿਰੰਕਾਰੀ ਸ੍ਰੀ ਗੁਰੂ ਅੰਗਦ ਜੀ ਨੂੰ ਗੁਰਤਾ ਬਖਸ਼ਕ ਤੇਰਾਂ ਚੌਦਾ ਮਹੀਨੇ ਪੰਜਭੌਤਕ ਸ਼ਰੀਰ ਕਰਕੇ ਦਰਸ਼ਨ ਦਿੰਦੇ ਰਹੇ ਹਨ, ਏਹ ਗ੍ਰੰਥ ਤਾਂ ਸਚੇ ਨਹੀ, ਨਾਲੇ ਗਯਾਨੀ ਜੀ ਏਹਨਾਂ ਨੂ ਮੰਨਣ ਤੋਂ ਇਨਕਾਰੀ ਹਨ ਓਹਤੇ 'ਗੁਰੂ ਗ੍ਰੰਥ' ਨੂ ਸਚਾ ਮੰਨਦੇ ਹਨ ਤਾਂ ਓਸ ਵਿਚੋਂ ਹੀ ਕੋਈ ਹਵਾਲਾ ਦੇਨ। ਪਾਠਕ ਆਖਦੇ ਹੋਨ ਕਿ ਏਹਨਾ ਦੋਹਾਂ ਸਾਖੀ-ਆਂ ਬਿਨਾ ਖਬਰੇ ਗਯਾਨੀ ਜੀ ਸ੍ਰੀ ਨਾਨਕ ਪ੍ਰਕਾਸ਼ ਆਦਿ ਕਿਸੇ ਹੋਰਸ ਗ੍ਰੰਥ ਨੂ ਮੰਨਦੇ ਹੋਣਗੇ ? ਨਹੀ, ਲਓ ਗਯਾਨੀ ਜੀ ਦਾ ਸਾਰੇ ਸ੍ਰਿਖ ਇਤਹਾਸ ਬਾਬਤ ਚੌਂਕਾ ਫੇਰਿਆ ਹੋਯਾ ਅਸੀ ਪ੍ਰਗਟ ਕਰਕੇ ਦਸਦੇ ਹਾਂਃ—

"ਅਨ ਮਤੀ ਅਨ ਏਹ ਰੀਤ ਚਲਾਈ।
ਝੂਠੇ ਗ੍ਰੰਥ ਰਚੇ ਜਿਨ ਭਾਈ।
ਜਿਨ ਗ੍ਰੰਥ ਰਚੇ ਤਿਨ ਜਾਨੋ ਭਾਈ।
ਅਨ ਮਤੀਏ ਨਾ ਮਿਲੇ ਕਹਾਈ।
ਕਾਂਸੀ ਮੈਂ ਇਨ ਵਿਦਯਾ ਪੜੀ।
ਹਿੰਦੂ ਗ੍ਰੰਥਾਂ ਦੀ ਜੋ ਲੜੀ।
ਜਿਤਨੇ ਇਨ ਇਤਹਾਸ ਲਿਖਾਏ।
ਹਿੰਦੂ ਮਤ ਅਨੁਸਾਰ ਬਨਾਏ।
ਗੁਲਾਬ ਸਿੰਘ ਨਿਰਮਲਾ ਜਾਨੋ।

ਸੰਤੋਖ ਸਿੰਘ ਨਾ ਮਿਲਾ ਪਛਾਨੋ।
ਤਾਰਾ ਸਿੰਘ ਨਿਰਮਲਾ ਜਾਨ।
ਗੁਰ–ਭਾਈ ਗਿਆਨ ਸਿੰਘ ਕਾ ਜਾਨ।
ਦਇਆ ਸਿੰਘ ਵ ਭਗਤ ਸਿੰਘ ਜਾਨੋ।
ਕਮ––ਜੋਰੇ ਇਲਹਿ ਹਿੰਦੂ ਪਛਾਨੋ।
ਸੰਤੋਖ ਸਿੰਘ ਨੇ ਗ੍ਰੰਥ ਬਨਾਯਾ।
ਸੂਰਜ ਗ੍ਰੰਥੇ ਨਾਮ ਧਰਾਯਾ।
ਤਾਰਾ ਸਿੰਘ ਲਿਖੇ ਕੁਛ ਕਾਗਰ।
ਰਖਿਓ ਨਾਮ ਗੁਰ ਮਤਿ ਸਾਗਰ।
ਗੁਲਾਬ ਸਿੰਘ ਕੁਝ ਗ੍ਰੰਥ ਬਨਾਏ।
ਰਤਨਾਵਲੀ ਤਹਿ ਨਾਮ ਧਰਾਏ।
ਗਿਆਨ ਸਿੰਘ ਇਕ ਗ੍ਰੰਥ ਬਨਾਯੋ।
ਪੰਥ ਪ੍ਰਕਾਸ਼ੇ ਨਾਮ ਧਰਾਯੋ।
ਰਿਆਸਤ ਪਟਿਆਲੇ ਕੇ ਮਾਹੀ।
ਮੋਤੀ ਬਾਗ ਗੁਰਦੁਆਰੇ ਆਹੀ।
ਤਿਸਕਾ ਮਹੰਤ ਗਿਆਨ ਸਿੰਘ ਜਾਨੋ।
ਝੂਠੇ ਤਵਾਰੀਖ ਲਿਖੀ ਤਿਸ ਮਾਨੋ।
ਦਇਆ ਸਿੰਘ ਭਗਤ ਸਿੰਘ ਪਛਾਨੋ।
ਗੁਰ ਬਿਲਾਸ ਇਨ ਕੀ ਕ੍ਰਿਤ ਮਾਨੋ।
ਰ੍ਹੇਹਤ ਨਾਮੇ ਸਭ ਝੂਠ ਹੈਂ ਭਾਈ।
ਮਾਮੂਲੀ ਸਿੰਘਾਂ ਨੇ ਲਿਖਵਾਈ।
(ਸ਼ੁਧੂਲਾਣਾ ਨੰਬਰ ੩ ਪੰਨਾ ੪੫)

ਏਸ ਤੋਂ ਬਿਨਾਂ ਆਪ ਹੋਰ ਵੀ ਉਚਰਦੇ ਹਨ ਅਤੇ ਸਿਖ ਇਤਹਾਸ-ਕਾਰਾਂ ਨੂ ਚੰਗੀ ਤਰਾਂ ਪਗ ਬਹਾਦੇ ਹਨ:-

"ਜੋ ਸਿਖ ਇਤਹਾਸ ਬਨਾਉਣ ਵਾਲਿਆਂ ਬਜ਼ੁਰਗਾਂ ਦੀ ਕਰਤੂਤ ਦੇਖੋ ਜੋ ਓਹ ਕੀ ਕੁਝ ਲਿਖਦੇ ਹਨ ਓਹਨਾਂ ਸਜਨਾਂ ਦੀ ਇਕ ਅਧ ਗਲ਼ਤੀ ਹੈ ਯਾਂ ਕਿ ਜਾਣਕੇ ਓਹਨਾਂ ਨੇ ਸਿਖ ਪੰਥ ਨੂੰ ਧੋਖਾ ਦਿਤਾ ਹੈ ? ਗਲ਼ਤੀ ਤਾਂ ਇਕ ਅਧ ਹੁੰਦੀ ਹੈ, ਏਹਤਾਂ ਏਸ ਪਖਾਣੇ ਵਾਲੀ ਬਾਤ ਹੈ:-

(ਪਖਾਣਾ) "ਛੰਦ ਪਰਾਗਾ ਆਈਏ ਛੰਦੇ ਅਗੇ ਪਾਵਾ।
ਇਕ ਨੂੰ ਕੀ ਰੋਂਦੀ ਏ ਊਤ ਗਿਆ ਸਭ ਆਵਾ।
(ਬੁਧੂ ਲਾਣਾ ਨੰ: ੨ ਸਫਾ ੨੨

ਏਹ ਹੈ ਗਯਾਨੀ ਜ਼ੀ ਦੀ ਇਤਹਾਸ-ਕਾਰਾਂ ਸਬੰਧੀ ਰਾਇ ਜਿੰਨ੍ਹਾਂ ਇਤਹਾਸਕਾਰਾਂ ਨੇ ਸਿਖ ਪੰਥ ਨੂੰ ਧੋਖਾ ਦਿਤਾ ਜਿੰਨਾਂ ਦਾ ਸਾਰਾ ਆਵਾ ਹੀ ਊਤ ਗਿਆ ਫੇਰ ਓਹਨਾ ਦੇ ਹਵਲੇ ਦੇਣ ਵਾਲੇ ਕੌਣ ਹੋਏ ? ਕਿਸੇ ਦਾ ਇਕ ਅਧ ਗਲ਼ ਨਾਲ ਸੰਮਤੀ ਭੇਦ ਹੋ ਸਕਦਾ ਹੈ ਪਰ ਏਹ ਗਯਾਨੀ ਜੀ ਦਾ ਮੰਤਕ ਨਿਰਾਲਾ ਹੀ ਹੈ ਜੋ ਸਾਰੇ ਦੇ ਸਾਰੇ ਇਤਹਾਸ ਨੂੰ ਹੀ ਝੂਠ ਦਾ ਫਤਵਾ ਦੇ ਦੇਨਾ ਫੇਰ ਓਹਨਾਂ ਇਤਹਾਸਾਂ ਦੀ ਹੀ ਸਰਨ ਲੈਕੇ ਸੰਤ ਸਿੰਘ ਸਗਤ ਸਿੰਘ ਆਦਿ ਗੁਰੂ ਲਭਕੇ ਜਿੰਨਾ ਦੇ ਕਿਤੇ ਖੁਰੇ ਖੋਜ ਦਾ ਵੀ ਪਤਾ ਨਹੀਂ ਲਭਦਾ ਕਛਾਂ ਵਜਾਂਦੇ ਫਿਰਨਾਂ ਧੰਨ ਹੋ ਗਯਾਨੀ ਜੀ!

ਗਯਾਨੀ ਜੀ ਨੇ ਆਪਣੀ ਗੁਰ ਪ੍ਰਨਾਲੀ ਸ੍ਰੀ ਗੁਰੂ ਗੋਬਿੰਦ

ਸਿੰਘ ਨਾਲ ਜੋੜਨ ਲਈ ਜੋ ਹਥ ਪੈਰ ਮਾਰੇ ਹਨ ਓਹਨਾ ਨੂੰ ਪੜ੍ਹਕੇ ਹਾਸਾ ਪਿਆ ਔਂਦਾ ਹੈ, ਨਾਲ ਹੀ ਗਯਾਨੀ ਜੀ ਦੇ ਇਤਹਾਸ-ਵੇਤਾ ਹੋਣ ਦੀ ਵੀ ਚੰਗੀਤਰਾਂ ਸਮਝ ਆ ਜਾਂਦੀ ਹੈ। ਹਜ਼ੂਰ ਫੁਰਮਾਂਦੇ ਹਨ ਕਿਃ—

"ਸ੍ਰੀ ਸਤਿਗੁਰ ਦਿਆਲ ਜੀ ਸ੍ਰੀ ਗੁਰੂ ਨਾਨਕ ਦੇਵ ਤੇ ਸ੍ਰੀ ਦਸਮੇਸ ਜੀ ਦੀ ਗੁਰ ਪ੍ਰਨਾਲੀ ਦੇ ਅੰਦਰ ਹਨ **ਇਤਹਾਸਕ ਗ੍ਰੰਥਾ ਦੇ ਲੇਖ ਅਸੀ ਨਹੀ ਮੰਨਦੇ**........

.........ਜਦੋ ਸ੍ਰੀ ਕਲਗੀਧਰ ਜੀ ਨੇ ਸੰਮਤ ੧੭੬੨ ਗੜ੍ਹੀ ਚਮਕੌਰ ਵਿਚ ਸ਼ਾਮ ਨੂੰ ਗੁਰ **ਸੰਤ ਸਿੰਘ** ਨੂੰ ਗੁਰਿਆਈ ਦੇ ਕੇ ਆਪ ਰਾਤ ਨੂ ਚਮਕੌਰ ਦੀ ਗੜ੍ਹੀ ਛੋਡਕੇ ਚਲੇ ਗਏ, ਉਸ ਵਕਤ ਗੁਰੂ ਸੰਤ ਸਿੰਘ ਤੇ ਸੰਗਤ ਸਿੰਘ ਜੀ ਦੋਨੋਂ ਗੜ੍ਹੀ ਚਮਕੌਰ ਦੇ ਅੰਦਰ ਰਹਿ ਗਏ ਸਨ। ਗੁਰੂ ਸੰਤ ਸਿੰਘ ਜੀ ਨੇ ਉਸੀ ਸਵੇਰ ਅੰਮ੍ਰਤ ਵੇਲੇ ਨਾਲ ਆਪਣਾ ਅੰਤਮ ਸਮਾ ਜਾਣਕੇ ਪੰਜ ਪੈਸੇ ਤੇ ਨਿਲੀਯੇਰ ਜੋ ਸ੍ਰੀ ਦਸ਼ਮੇਸ਼ ਜੀ ਨੇ ਸੰਤ ਸਿੰਘ ਜੀ ਨੂੰ ਦਿਤਾ ਸੀ ਓਹ ਸੰਗਤ ਸਿੰਘ ਜੀ ਅਗੇ ਰਖਕੇ ਮਥਾ ਟੇਕਿਆ ਤੇ ਬਚਨ ਕੀਤਾ.............................

.........ਜਲਤੀ ਇਥੋਂ ਉਠ ਜਾ ਨੀਚੇ ਤਹਿ ਖਾਨੇ ਵਿਚ ਚਲਾ ਜਾ ਤੈਨੂੰ ਕੋਈ ਨਹੀ ਦੇਖੇਗਾ।" (ਬੁਧੂ ਲਾਣਾਂ ਨੰਃ ੬ ਪੰਨਾ੧੩੨)

ਪਾਠਕ ਗਯਾਨੀ ਜੀ ਦੀ ਸੂਝ ਦੇਖਣ ਅਤੇ ਫਿਰ ਗਯਾਨੀ ਜੀ ਦੀ ਅਕਲ ਦੀ ਤਾਰੀਫ ਕਰਨ, ਕਿਤੇ ਤਾਂ ਆਪ ਲਿਖਦੇ ਹਨ ਕਿ "ਇਤਹਾਸਕ ਗ੍ਰੰਥਾਂ ਦੇ ਲੇਖ ਅਸੀ

ਨਹੀ ਮੰਨਦੇ" ਕਿਤੇ ਓਹਨਾਂ ਇਤਹਾਸਕ ਗ੍ਰੰਥਾਂ ਦੇ ਲੇਖਾਂ ਦੇ ਕਲ ਪਿਤ ਕੀਤੇ ਹੋਏ ਸਜਣਾਂ ਨੂੰ ਆਪਣੀ ਗੁਰ ਪ੍ਰਨਾਲੀ ਦੀ ਮਾਲਾ ਦੇ ਮਣਕੇ ਬਣਾਕੇ ਆਪਣਾਂ ਉਲੂ ਸਿਧ ਕਰਨ ਦਾ ਜਤਨ ਕਰਦੇ ਹਨ। ਜੇ ਇਤਹਾਸਕ ਗ੍ਰੰਥਾਂ ਦੇ ਲੇਖ ਤੁਸੀਂ ਨਹੀ ਮੰਨਦੇ, ਕਿਉਂਕਿ ਓਹਨਾਂ ਦੇ ਲੇਖਕ ਅਨਮਤੀ ਹਨ, ਝੂਠੇ ਹਨ, ਫਰ ਤੁਹਾਡਾ ਏਹ ਕੀ ਅਧਿਕਾਰ ਹੈ ਕਿ ਤੁਸੀਂ ਓਹਨਾਂ ਇਤਹਾਸਕ ਗ੍ਰੰਥਾਂ ਦੇ ਆਪਣੇ ਪਖ ਵਿਚ ਹਵਾਲੇ ਦੇਵੋ ?

## 'ਮਿਠੀ, ਮਿਠੀ ਹੜੱਪ ਅਤੇ ਕੌੜੀ ਕੌੜੀ ਥੂ'

ਏਹ ਗਲ ਗਯਾਨੀ ਜੀ ਦੀ ਹੈ। ਜੇ ਤੁਸੀ ਓਹਨਾਂ ਇਤਹਾਸਕ ਗ੍ਰੰਥਾਂ ਨੂੰ ਸਚਾ ਮੰਨਦੇ ਹੋ ਤਾਂ ਤੁਹਾਡੀ ਏਹ ਕਪੋਲ ਕਲ-ਪਿਤ ਮਗਜ ਪੁਰਾਣਾ ਉਕਾ ਹੀ ਨਿਰਮੂਲ ਹੈ। ਜੇ 'ਹਮ ਤੋ ਏਹ ਗ੍ਰੰਥ ਨਹੀ ਮਾਨਤ' ਤੁਸੀ ਆਪਣੇ ਵਾਕ ਤੇ ਅਮਲ ਕਰਦੇ ਹੋ ਤਾਂ ਤੁਸੀਂ ਏਹਨਾਂ ਦੇ ਹਵਾਲੇ ਵੀ ਨਹੀ ਦ ਸਕਦੇ। ਸ੍ਰੀ ਮਾਨ ਜੀ ਜੇ ਚਮਕੌਰ ਦੀ ਗੜੀ ਵਿਚ ਕੋਈ ਤਹਿਖਾਨਾਂ ਹੁੰਦਾ ਤਾਂ ਸ੍ਰੀ ਗੁਰੂ ਜੀ ਓਸਤੋਂ ਜ਼ਰੂਰ ਕੰਮ ਲੈਂਦ, ਗੁਰੂ ਜੀ ਆਪ ਨੰਗੇ ਚਰਨੀ ਮਾਛੀਵਾੜੇ ਦੇ ਜੰਗਲਾਂ ਦੀ ਤਖ-ਲੀਫ ਬਰਦਾਸ਼ਤ ਨ ਕਰਦੇ ਸਗੋਂ ਓਸ ਤਹਿਖਾਨੇ ਵਿਚ ਆਪ ਵੀ ਜਾਂਦੇ ਅਤੇ ਆਪਣੇ ਪਯਾਰੇ ਜਿਗਰ ਦੇ ਟੋਟੇ ਸਾਹਬਜ਼ਾਦੇ ਅਤੇ ਸਿਖਾਂ ਦਾ ਜ਼ਰੂਰ ਹੀ ਬਚਾਉ ਕਰਦੇ ਅਤੇ ਫੇਰ ਤੁਹਾਡੇ ਗੁਰ ਸੰਤ ਸਿੰਘ ਅਰ **ਸੰਗਤ ਸਿੰਘ ਸ਼ਹੀਦ ਹੋਣੋ ਵੀ ਬਚ ਜਾਂਦੇ** ਕੇਡੀ ਹੈਰਾਨੀ ਦੀ ਗਲ

ਹੈ ਕਿ ਗੁਰੂ ਜੀ ਨੂੰ ਤਾਂ ਤਹਿਖਾਨੇ ਦਾ ਪਤਾ ਨਹੀਂ ਸੀ ਪਰ ਸੰਗਤ ਸਿੰਘ ਨੂੰ ਪਤਾ ਸੀ। ਜੇ ਏਹ ਗਲ ਬਿਲਫਰਜ ਮੰਨ ਵੀ ਲਈ ਜਾਵੇ ਤਾਂ ਸੰਤ ਸਿੰਘ ਨੇ ਗੁਰੂ ਜੀ ਨਾਲ ਕੰਡਾ ਧੋਖਾ ਕੀਤਾ ਓਹਨਾ ਨੂੰ ਤਾਂ ਰਾਤ ਵੇਲੇ ਦੁਸ਼ਮਨਾ ਵਿਚ ਜਾਨ ਦਿਤਾ ਅਤੇ ਸੰਗਤ ਸਿੰਘ ਨੂੰ ਤਹਿਖਾਨੇ ਵਿਚ ਭੇਜ ਦਿਤਾ, ਜੇਹੜਾ ਸ਼ਖਸ਼ ਗੁਰੂ ਜੀ ਤੋਂ ਛੁਪਾ ਕਰ ਸਕਦਾ ਹੈ ਫੇਰ ਓਹ ਕੀ ਕਹਾਨ ਦਾ ਅਧਿਕਾਰੀ ਹੋਵੇਗਾ। ਓਸਨੇ ਸਾਹਬ ਜ਼ਾਦਿਆਂ ਵੇਲੇ ਤਹਿਖਾਨਾ ਕਿਉ ਨ ਦਸਿਆ। 'ਝੂਠੋ ਝੂਠੇ ਚੁਤਾਲ ਸੌਂ ਸਿਖ ਇਤਹਾਸ ਵਿਚ ਏਹ ਵਾਕਯਾ ਇੰਞ ਲਿਖਿਆ ਹੋਯਾ ਮਿਲਦਾ ਹੈ:—

"ਓਧਰ ਬਾਹਰ ਤਾਂ ਮਹੰਮਦੀ ਲਸ਼ਕਰ ਵਿਚ ਗੁਰੂ ਜੀ ਨੂੰ ਰੋਕਣ ਦੇ ਉਪਾਵ ਹੋ ਰਹੇ ਸਨ ਤੇ ਏਥਰ ਭਾਈ ਦਯਾ ਸਿੰਘ ਧਰਮ ਸਿੰਘ ਮਾਨ ਸਿੰਘ ਜੀ, ਸੰਤ ਸਿੰਘ, ਸੰਗਤ ਸਿੰਘ ਜੀ ਨੇ ਜਦ ਗੁਰੂ ਜੀ ਪਾਸ ਬਹੁਤ ਵਾਰੀ ਏਹੋ ਬੇਨਤੀ ਕੀਤੀ ਕਿ ਮਹਾਰਾਜ ਮਰਦਾਂ ਦੇ ਅਨੇਕ ਹਥ ਹੁੰਦੇ ਹਨ ਜੇਹੜਾ ਚਲ ਗਿਆ ਸੋਈ ਕੰਮ ਸੁਆਰ ਗਿਆ। ਹੁਨ ਆਪ ਏਥੋਂ ਬਾਹਰ ਹੋਨ ਵਾਲਾ ਹਥ ਕਰੋ ਆਪ ਜੀ ਦੀ ਸਲਾਮਤੀ ਨਾਲ ਪੰਥ ਦੀ ਸਲਾਮਤੀ ਹੈ। ਜਦ ਓਹਨਾ ਨੇ ਬਹੁਤ ਹਠ ਕੀਤਾ ਤਦੋਂ ਗੁਰੂ ਜੀ ਨੇ ਭਾਈ ਸੰਗਤ ਸਿੰਘ ਜੀ ਨੂੰ (ਜੋ ਅੰਨ ਹੂ ਬਹੂ ਗੁਰੂ ਕੇ ਸਰੂਪ ਸਮ ਸਰੂਪ ਵਾਲਾ ਸੀ) ਆਪਣੀ ਜਗਾ ਬਿਠਾਕੇ ਆਪਣਾ ਸਾਰਾ ਪੁਸ਼ਾਕਾ ਜਿਗਾ ਸਮੇਤ ਪਹਿਨਾ

ਦਿਤਾ (ਤਵਾਰੀਖ ਖਾਲਸਾ ਪੰਨਾ ੧੨੭

ਏਹ ਸ੍ਰੀ ਗੁਰੂ ਜੀ, ਜੋ ਬੜੇ ਹੀ ਨੀਤੱਗਜ ਸਨ, ਦੀ ਇਕ ਨੈਤਕ ਚਾਲ ਸੀ ਸਿਖਾਂ ਦੇ ਕਹਿਨ ਅਨੁਸਾਰ ਇਕ ਮਰਦਾਂ ਵਾਲਾ ਹਥ ਸੀ, ਭਾਈ ਸੰਤ ਸਿੰਘ ਜਾਂ ਸੰਗਤ ਸਿੰਘ ਜੀ ਨੂੰ ਆਪਣੀ ਜਗਾ ਬਠਾਕੇ ਆਪਣੀ ਪੁਸ਼ਾਕ ਜਿਗਾ ਆਦਿ ਦੇਣ ਦਾ ਏਹ ਭਾਵ ਸੀ ਕਿ ਤੁਰਕਾਂ ਨੂੰ ਨਿਸਚਾ ਹੋ ਜਾਵੇ ਕਿ ਅਸਾਂ ਸ੍ਰੀ ਗੁਰੂ ਜੀ ਨੂੰ ਸ਼ਹੀਦ ਕਰ ਦਿਤਾ ਹੈ, ਅਤੇ ਸ੍ਰੀ ਗੁਰੂ ਜੀ ਵੈਰੀਆਂ ਵਿਚੋਂ ਸਾਫ ਬਚਕੇ ਨਿਕਲ ਜਾਨ। ਭਾਈ ਸੰਤ ਸਿੰਘ ਜੀ ਦੀ ਸ਼ਕਲ ਐਨ ਗੁਰੂ ਜੀ ਨਾਲ ਮਿਲਦੀ ਸੀ, ਜਦ ਦੁਸ਼ਮਨਾ ਨੇ ਡਿਠਾ ਕਿ ਅਸਾਂ ਸੰਤ ਸਿੰਘ ਜੀ ਦੇ ਭੁਲਾਵੇ ਗੁਰੂ ਜੀ ਨੂੰ ਸ਼ਹੀਦ ਕਰ ਦਿਤਾ ਹੈ ਤਾਂ ਓਹ ਤਿਤਰ ਬਿਤ੍ਰ ਹੋ ਜਾਣਗੇ। ਭਾਵ ਗੁਰੂ ਜੀ ਵਲੋਂ ਅਵੇਸਲੇ ਹੋ ਜਾਨਗੇ। ਸ਼ਕ ਨਹੀਂ ਕਰਨਗੇ। ਪਿਛਾ ਨਹੀਂ ਕਰਨਗੇ। ਗੁਰੂ ਜੀ ਦਾ ਏਹ ਹਥ ਕੰਮ ਸੁਆਰ ਗਿਆ। ਜਿਸਦਾ ਪਤਾ ਤਵਾਰੀਖ ਦੇ ਏਹਨਾਂ ਵਾਕਾਂ ਤੋਂ ਲਗਦਾ ਹੈ।

"ਏਧਰ ਗੁਰੂ ਜੀ ਮਾਛੀਵਾੜੇ ਵਿਚ ਅਜੇਹੀ ਨਿਰਭੈਤਾ ਦੀ ਚੇਸ਼ਟਾ ਕਰ ਰਹੇ ਸੇ ਜੋ ਦੀਨ ਦੁਨੀਆਂ ਦੇ ਸੁਤੰਤ੍ਰ ਬਾਦਸ਼ਾਹ ਕਰਦੇ ਹਨ ਓਧਰ ਚਮਕੌਰ ਦੀ ਗੜ੍ਹੀ ਵਿਚ ਸੰਤ ਸਿੰਘ ਸੰਗਤ ਸਿੰਘ ਜੀ ਨੂੰ ਗੁਰੂ ਜੀ ਆਪਣੀ ਜਿਗਾ ਪੁਸ਼ਾਕ ਪਹਿਨਾਕੇ ਗਦੀ ਪੁਰ ਬਠਾ ਆਏ ਸਨ ਰਾਤ ਭਰ ਤਾਂ ਓਹ ਬੰਦੂਕਾਂ ਦੇ ਭੜਾਕੇ ਤੇ ਨਿਗਾਰੇ ਦੇ ਕੜਾਕੇ ਮਾਰ ਬੁਕਾਰੇ ਕਰਦੇ ਰਹੇ ਜਦ ਦਿਨ ਚੜੇ ਤੁਰਕਾਨੀ ਦਲ ਪੌੜੀਆਂ ਲਾਕੇ

ਕੁਫੇਰਿਓਂ ਗੜ੍ਹੀ ਵਿਚ ਆ ਵੜਿਆ ਤਦੋਂ ਜਿਤਨੇ ਤੀਰ ਗੋਲੀਆਂ ਸਿੰਘਾਂ ਪਾਸ ਸਨ ਓਦੂੰ ਚੋਗਨੇ ਤੁਰਕਾਂ ਨੂੰ ਮਾਰਕੇ ਫੇਰ ਪੰਜੇ ਸਿੰਘ ਤਲਵਾਰਾਂ ਸੂਤਕੇ ਸ਼ਹੀਦ ਹੋਨ ਵਾਸਤੇ ਤੁਰਕਾਨੀ ਦਲ ਵਿਚ ਧਸ ਗਏ। ਲੋਥ ਉਤੇ ਲੋਥ ਖੜ੍ਹਾ ਦਿਤੀ। ਬਹੁਤੇ ਚੜ੍ਹਦੇ ਹੋਏ ਮਾਰੇ ਬਥੇਰੇ ਰੁੰਡ।ਮੁੰਡ ਬਿਥਾਰੇ। ਓੜਕ ਨੂੰ ਸਾਹਮਣੇ ਮਥੇ ਪੁਰਜੇ ਪੁਰਜੇ ਹੋਕਰ **ਸਭ ਸ਼ਹੀਦ ਹੋ ਗਏ।** ਦਿਲਾਵਰ ਖਾਂ ਖੁਤੇ ਾਜੇ ਖ਼ਿਜ਼ਰ ਖਾਨ ਪਾਸ ਜਦ ਏਸ ਫਤੇ ਦੀ ਖੁਸ਼ਖਬਰੀ ਸੁਣਾਈ ਗਈ ਤੇ ਓਹਨਾਂ ਨੇ ਗੜ੍ਹੀ ਵਿਚ ਆਕੇ ਦੇਖਯਾ ਤਾਂ ਬੇਅੰਤ ਮਹੰਮਦੀ ਟੋਕਾ ਕੀਤੇ ਹੋਏ ਨਜ਼ਰ ਆਏ ਤਾਂ ਬਹੁਤ ਪਛਤਾਏ **ਭਾਈ ਸੰਤ ਸਿੰਘ ਤੇ ਸੰਗਤ ਸਿੰਘ** (ਗੁਰੂ ਜੀ ਦੇ ਸਰੂਪ ਨਾਲ ਮਿਲਦੀ ਜੁਲਦੀ ਸ਼ਕਲ ਹੋਣ ਕਰ) **ਦੋਹਾਂ ਦੇ ਸਿਰ ਵਢ ਲੀਤੇ** ਭਾਵੇਂ ਬਹੁਤਿਆਂ ਅਫਸਰਾਂ ਤੇ ਸ਼ਪਾਹੀਆਂ ਨੇ ਤਾਂ ਏਹੋ ਵਜ ਵਜਾਕੇ ਰੌਲਾ ਪਾ ਦਿਤਾ ਸੀ ਕਿ ਏਹਨਾਂ ਸਿਰਾਂ ਵਿਚੋਂ ਇਕ ਸਿਰ ਠੀਕ ਗੁਰੂ ਗੋਬਿੰਦ ਸਿੰਘ ਦਾ ਹੈ।

(ਤਵਾਰੀਖ ਗੁਰੂ ਖਾਲਸਾ ਪੰਨਾ ੧੨੯੩

ਬਸ ਸ੍ਰੀ ਮਾਨ ਗਯਾਨੀ ਖਜਾਨ ਸਿੰਘ ਜੀ ਦੀ ਗੁਰਪ੍ਰਨਾਲੀ ਚਮਕੌਰ ਅੰਦਰ ਹੀ ਖਤਮ ਹੋ ਗਈ ਅਤ ਓਥੇ ਹੀ ਖਤਮ ਹੋ ਗਏ ਗਯਾਨੀ ਜੀ ਦੇ 'ਓਰ ਗੁਰੂ' ਅਰ "ਅਲੋਪ" ਗੁਰੂ।

# ਜਾਤ ਦੀ ਕੋੜ੍ਹ ਕਿਰਲੀ
# ਸ਼ਤੀਰਾਂ ਨੂੰ ਜੱਫੇ

ਨੰ: ੩:– ਬੁਧੂ ਲਾਣਾਂ ਨੰ: ੬ ਵਿਚ ਗਯਾਨੀ ਜੀ ਨੇ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਦਾ ਪਿੰਡੀ ਜਾਣਾਂ ਅਤੇ ਬਾਬਾ ਦਯਾਲ ਜੀ ਦੇ ਦਰਸ਼ਨ ਕਰਨੇ ਆਦਿ ਇਕ ਢਕੋਂ-ਸਲਾ ਜੇਹਾ ਘੜਕੇ ਲਿਖਯਾ ਸੀ। ਜਿਸਦਾ ਉਤ੍ਰ ਅਸੀਂ ਸਤਿਗੁਰ ਗਾਹੀ ਦਿੰਦਯਾ ਹੋਯਾਂ ਸਾਬਤ ਕੀਤਾ ਸੀ ਕਿ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਆਪਣੀ ਉਮਰ ਵਿਚ ਕਦੀ ਪਿੰਡੀ ਨਹੀ ਆਏ। ਸਾਡੀ ਏਸ ਗਲ ਦਾ ਉਤ੍ਰ ਜੋ ਗਯਾਨੀ ਜੀ ਨੇ ਦਿਤਾ ਹੈ ਓਹ ਬੜਾ ਹੀ ਵਚਿਤ੍ਰ ਹੈ। ਅਸੀ ਓਹ ਸਾਰੇ ਦਾ ਸਾਰਾਦੇਕੇ ਵਕਤ ਖਰਾਬ ਨਹੀਂ ਕਰਨਾਂ ਚਾਹਦੇ ਕੇਵਲ ਓਸਦਾ ਸਾਰਾਂਸ਼ ਹੀ ਦਿੰਦੇ ਹਾਂ; ਜਿਸਤੋਂ ਪਤਾ ਲਗ ਸਕੇ ਕਿ ਕਿਸਤਰਾਂ ਗਯਾਨੀ ਜੀ ਨੇ ਝੂਠ ਤੋਂ ਕੰਮ ਲਿਆ ਹੈ! ਗਯਾਨੀ ਜੀ ਲਿਖਦੇ ਹਨ ਕਿ:–

"ਐਤਕਾ ਹੋਲੇ ਮਹੱਲੇ ਦੇ ਦੋ ਦਿਨ ਪਿਛੋਂ ਦਾਸ ਲਹੋਰ ਗਿਆ ਸੀ ਰਸਤੇ ਵਿਚ ਸ੍ਰੀ ਬਾਬਾ ਵਜੀਰ ਸਿੰਘ ਜੀ ਹਜਰੋਂ ਵਾਲੇ ਮਿਲ ਸਨ। ਆਪ ਨੂੰ ਪੁਛਨ ਤੇ ਪਤਾ ਲਗਾ ਕਿ ਸ੍ਰੀ ਬਾਬਾ ਬਾਲਕ ਸਿੰਘ ਜੀ ਦਾ ਜਨਮ ਸਰਵਾਲੇ ਪਿੰਡ ਦਾ ਨਹੀਂ ਛੋਈ ਦਾ ਹੈ। ਛੋਈ ਵਿਚੋਂ ਹਜਰੋਂ ਆ ਨਿਵਾਸ ਕੀਤਾ। ਏਥੇ ਆਕੇ ਖਦਰ ਕਪੜੇ ਅਤੇ ਕੁਲਿਆਂ ਦੀ ਜੋਕਿ ਪਠਾਨ ਸਿਰਤੇ ਪਾਂਵਦੇ ਹਨ ਟੋਪੀਆਂ ਵਿਨਾਂ ਦਾ।

ਦੁਕਾਨ ਕੀਤੀ। ਖਦਰ ਕੁਲੇ ਪਿੰਡੀ ਤੋਂ ਹੀ ਖ੍ਰੀਦਨ ਜਾਯਾ ਕਰਦੇ ਸਨ। ਸਰਵਾਲੇ ਪਿੰਡ ਦਾ ਜਨਮ ਬਾਬੇ ਸੰਗਤੇ ਦਾ ਹੈ। ਜਦ ਬਾਬਾ ਵਜੀਰ ਸਿੰਘ ਜੀ ਜੋ ਜ੍ਰੀ ਬਾਬਾ ਬਾਲਕ ਸਿੰਘ ਜੀ ਦੇ ਸਕੇ ਭਾਈ ਦੇ ਪੋਤ੍ਰੇ ਹਨ ਅਤੇ ਸ੍ਰੀ ਬਾਬਾ ਕਾਹਨ ਸਿੰਘ ਜੀ ਦੇ ਸਪੁਤ੍ਰ ਇਸ ਬਾਤ ਨੂੰ ਤਸਦੀਕ ਕਰਦੇ ਹਨ ਜੋ ਬਾਬਾ ਬਾਲਕ ਸਿੰਘ ਜੀ ਹਮੇਸ਼ਾ ਸੌਦਾ ਲੈਣ ਵਾਸਤੇ ਰਾਵਲ ਪਿੰਡੀ ਜਾਂਦੇ ਸਨ ਤੇ ਜਨਮ ਸੰਮਤ ੧੮੫੬ ਬਿਕ੍ਰਮੀ ਦਾ ਹੈ ਪਿੰਡ ਛੋਈ ਦਾ ਹੈ ਫਿਰ ਕੌਨ ਸੇ ਖਾਨ ਦਾਨ ਤੋਂ ਸ੍ਰੀ ਮਾਨ ਜੀ ਨੇ ਸੰਮਤ ੧੮੪੧ ਬਿਕ੍ਰਮੀ ਲਿਖਆ ਹੈ। ਸ੍ਰੀ ਬਾਬਾ ਵਜੀਰ ਸਿੰਘ ਜੀ ਸਚੇ ਕਿ ਇਕ ਅਫਰਊ ਆਦਮੀ ਭਾਈ ਧਨੀ ਰਾਮ ਜੀ ਸਚੇ? ਆਦ ੨"

ਅਸੀ ਗਯਾਨੀ ਜੀ ਨੂੰ ਪੁਛਦੇ ਹਾਂ ਕਿ ਇਸ ਗਲ ਨਾਲ ਤੁਹਾਡਾ ਕੀ ਵਾਸਤਾ ਕਿ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਦਾ ਜਨਮ ਛੋਈ ਦਾ ਸੀ ਜਾ ਸਰਵਾਲੇ ਦਾ। ਸੰਮਤ ੧੮੫੬ ਸੀ ਜਾਂ ੧੮੪੧ ਏਹ ਗਲਾਂ ਨਾਮਧਾਰੀ ਇਤਹਾਸ ਨਾਲ ਸਬੰਧ ਰਖਦੀਆਂ ਹਨ ਜਿਨਾਂ ਦਾ ਫੈਸਲਾ ਆਪੇ ਨਾਮਧਾਰੀ ਵਿਦਵਾਨ ਕਰ ਲੈਣਗੇ। ਪਰ ਤੁਹਾਡੇ ਧੋਤੇ ਮੂੰਹ ਉਤੇ ਏਹ ਤਾਜੀ ਚਪੇੜ ਕਾਫੀ ਹੈ ਜੋ ਤੁਹਾਡੀ ਮਕਾਰੀ ਚਲਾਕੀ ਦਾ ਭਾਂਡਾ ਭੰਨ ਦਿੰਦੀ ਹੈ ਇਹ ਹੈ ਪੂਜਯ ਸ੍ਰੀ ੧੦੮ ਬਾਬਾ ਵਜੀਰ ਸਿੰਘ ਜੀ ਦੀ ਓਹ ਚਿਠੀ ਜੋ ਓਹਨਾਂ ਨੇ ਤੁਹਾਡੇ ਬਧੂਲਾਣੇ ਦੇ ਕੁਫਰ ਨੂੰ ਪੜਕੇ ਓਸਦੀ ਤਰ-

ਦੀਦ ਵਿਚ ਸਤਿਜੁਗ ਨੂੰ ਲਿਖੀ ਪਾਠਕਾਂ ਦੀ ਗਯਾਤ ਹਿਤ ਬਾਬਾ ਜੀ ਦੀ ਓਹ ਚਿਠੀ ਦਰਜ ਕਰਦੇ ਹਾਂ–:–

## ਗਯਾਨੀ ਖਜਾਨ ਸਿੰਘ 'ਬੁਧੂ' ਦੇ ਮੁਬਾਲਗੇ ਦੀ ਤਰਦੀਦ

ਸਰਬਤ ਸਾਧ ਸੰਗਤ ਪ੍ਰਤੀ ਵਿਦਤ ਹੋਵੇ ਕਿ ਟ੍ਰੈਕਟ ਬੁਧੂ ਲਾਣਾ ਨੰ: ੭ ਵਿਚ ਗਯਾਨੀ ਖਜਾਨ ਸਿੰਘ ਨੇ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਸਬੰਧੀ ਮੇਰੇ ਨਾਲ ਹੋਈ ਗਲ ਬਾਤ ਪ੍ਰਕਾਸ਼ਤ ਕੀਤੀ ਹੈ ਉਸ ਵਿਚ ਬਹੁਤ ਸਾਰਾ ਝੂਠ ਅਤੇ ਮੁਬਾਲਗੇ ਤੋਂ ਕੰਮ ਲੀਤਾ ਗਿਆ ਹੈ।

ਮੈ ਓਸਦੀ ਬਾਬਤ ਸਪਸ਼ਟ ਕਰ ਦੇਣਾ ਚਾਹੁੰਦਾ ਹਾਂ ਕਿ (੧) ਸਤਿਗੁਰੂ ਬਾਬਾ ਬਾਲਕ ਸਿੰਘ ਜੀ ਨੇ ਕਦਾਚਿਤ ਕੁਲਿਆਂ ਦੀ ਦੁਕਾਨ ਨਹੀ ਕੀਤੀ ਅਤੇ ਨਾਹੀ ਕਦੀ ਆਪ ਰਾਵਲਪਿੰਡੀ ਗਏ ਸਨ (੨) ਏਹ ਗਲ ਬਿਲਕੁਲ ਗਲਤ ਹੈ ਕਿ ਮੈ ਸਤਿਗੁਰੂ ਜੀ ਦਾ ਜਨਮ ਸੰਮਤ ੧੯੫੬ ਦਸਿਆ ਹੈ। ਬਲਕਿ ਹਕੀਕਤ ਏਹ ਹੈ ਕਿ ਮੈ ਜਨਮ ਸੰਮਤ ਸਬੰਧੀ ਓਹਨਾ ਨੂ ਕੁਛ ਨਹੀ ਦਸਿਆ। ਏਨਾ ਜ਼ਰੂਰ ਹੈ ਕਿ ਮੈ ਆਪਣੇ ਬਾਬਤ ਅਤੇ ਆਪਣੇ ਭਾਈਆਂ ਦੇ ਬਿਵਹਾਰ ਬਾਬਤ ਬਚਨ ਕਰਦਿਆਂ ਹੋਇਆਂ ਕੇਵਲ ਏਹ ਗਲਾਂ ਆਖੀਆਂ ਹਨ ਕਿ (ੳ) ਮੈ ਕਲਿਆਂ ਦੀ ਦੁਕਾਨ ਕਰਦਾ ਸਾਂ ਪਰ ਦੋ ਸਾਲ ਤੋਂ ਛਡ ਕੇ ਹੁਣ ਕੇਵਲ ਗੁਰਦੁਆਰੇ ਦੀ ਹੀ ਸੇਵਾ ਕਰਦਾ ਹਾਂ (ਅ) ਵਡੇ ਭਾਈ ਬਾਬਾ ਅਮੀਰ ਸਿੰਘ ਜੀ

ਹਰੀ ਪੁਰ ਜ਼ਿਲਾ ਹਜ਼ਾਰਾ ਵਿਚ ਦਫਤ੍ਰ ਕਾਨੂ-ਗੋਈ ਦੀ ਪਦਵੀ ਤੇ ਰਹੇ ਅਤੇ ਅਜ ਕਲ ਪਿਨਸ਼ਨ ਲੈ ਰਹੇ ਹਨ ਅਤੇ (ੲ) ਛੋਟੇ ਭਾਈ ਬਾਬਾ ਰੰਜੀਤ ਸਿੰਘ ਜੀ ਹਜ਼ਰੋਂ ਸਾਹਬ ਵਿਖੇ ਆਪਣਾ ਜਾਤੀ ਵਿਹਾਰ ਸ਼ਾਹੂਕਾਰਾ ਕਰਦੇ ਹਨ। ਏਹ ਸਾਰੀ ਗਲ ਬਾਤ ਹੈ ਜੋ ਮੇਰੇ ਅਤੇ ਗਯਾਨੀ ਦੇ ਦਰਮਯਾਨ ਹੋਈ। ਰਾਵਲਪਿੰਡੀ ਨਾਲ ਸਤਿਗੁਰਾਂ ਤੋਂ ਲੈਕੇ ਸਾਡੇ ਰੁਜ਼ਗਾਰ ਦਾ ਕੋਈ ਸਬੰਧ ਨਹੀਂ। ਸਤਿਗੁਰਾਂ ਤਾਂ ਕੀ ਕਦੇ ਮੈਂ ਵੀ ਕੁਲਿਆਂ ਦੇ ਸਬੰਧ ਵਿਚ ਰਾਵਲ ਪਿੰਡੀ ਨਹੀ ਗਿਆ। ਕੁਲਿਆਂ ਦਾ ਮਾਲ ਹਮੇਸ਼ਾਂ ਪਸ਼ਾਵਰ ਤੋ ਹੀਂ ਖਰੀਦਿਆ ਜਾਂਦਾ ਰਿਹਾ ਹੈ। ਸ੍ਰੀ ਗੁਰੂ ਬਾਲਕ ਸਿੰਘ ਜੀ ਦੀ ਦੁਕਾਨ ਕੁਲਿਆਂ ਦੀ ਨਹੀ ਬਲਕਿ ਸਰਾਫ਼ੀ ਦੀ ਸੀ।

ਗਯਾਨੀ ਜੀ ਨੂੰ ਏਡਾ ਝੂਠ ਅਤੇ ਕੁਫਰ ਨਹੀ ਤੋਲਣਾਂ ਚਾਹੀਦਾ ਸੀ। ਇਨਸਾਨੀ ਇਖਲਾਕ ਅਤੇ ਤੁਹਿਜ਼ੀਬ ਦੇ ਕਾਨੂਨ ਵਿਚ ਅਜੇਹੀ ਫਜ਼ੂਲਗੋਈ ਅਤੀ ਅਯੋਗ ਹੈ।

ਲੇਖਨ ਵਜ਼ੀਰ ਸਿੰਘ ਸੂਬਾਹਜਰੋ ਸਾਹਬ

੨ ਅਸੂ ੧੯੯੯

ਏਹ ਹੈ ਗਯਾਨੀ ਜੀ ਦੀ ਸਚਾਈ ਜੋ ਸ੍ਰੀ ਬਾਬਾ ਜੀ ਦੀ ਏਸ ਚਿਠੀ ਤੋਂ ਫੁਟ ੨ ਕੇ ਪਈ ਨਿਕਲ ਦੀ ਹੈ। ਪਾਠਕ ਦੇਖਨ ਕਿ ਗਯਾਨੀ ਜੀ ਦਰੋਗ-ਗੋਈ ਕਰਨ ਵਿਚ ਕੇਡੇ ਮਾਹਰ ਹਨ।

ਇਸੇ ਲੇਖ ਦੇ ਅਖੀਰ ਵਿਚ ਗਯਾਨੀ ਜੀ ਲਿਖਦੇ ਹਨ ਕਿ 'ਸ੍ਰੀ ਮਾਨ ਜੀ ਜੋ ਆਪ ਬਾਬਾ ਬਾਲਕ ਸਿੰਘ ਜੀ ਦਾ

ਜਨਮ ਸਰਵਾਲੇ ਪਿੰਡ ਦਾ ਸਾਬਤ ਕਰ ਦੇਵੇ ਤਾਂ ਦਾਸ ਸਿਰਦੀ ਸਜਾ ਮੰਨਣ ਲਈ ਤਿਆਰ ਹੈ' ਇਸ ਸਬੰਧੀ ਅਸੀਂ ਆਪਣੀ ਖੋਜ ਅਤੇ ਵਿਚਾਰ ਪ੍ਰਗਟ ਕਰਨਾਂ ਹਾਲਾਂ ਕੋਈ ਏਡਾ ਜਰੂਰੀ ਨਹੀ ਸਮਝਦੇ। ਪਰ ਗਯਾਨੀ ਜੀ ਦਾ ਆਪਣਾ ਲਿਖਯਾ ਹੋਯਾ ਆਪਣੇ ਹਥਾਂ ਨਾਲ ਆਪਣੇ 'ਬੁਧੂ ਲਾਣੇ' ਵਿਚ ਲਿਖਯਾ ਹੋਯਾ ਦਸਕੇ ਏਹ ਇਨਸਾਫ ਸਚਾਈ ਪਸੰਦ ਪਾਠਕਾਂ ਉਤੇ ਹੀ ਛਡਦੇ ਹਾਂ ਕਿ ਗਯਾਨੀ ਜੀ ਜੇਹੜਾ ਟੱਮਕ ਜੇਡੇ ਸਿਰਦਾ ਭਾਰ ਚਾਈ ਫਿਰਦੇ ਹਨ ਏਹ ਹੁਨ ਆਪਣੇ ਬਚਨਾ ਅਨੁਸਾਰ ਪ੍ਰਤੱਗਯਾ ਪੂਰੀ ਕਰਨ ਲਈ ਆਪਹੀ 'ਕੱਪ ਉਤਾਰਨ' ਤਾਂ ਚੰਗਾ ਹੈ ਕਿਉਂਕਿ ਆਪ ਸਿਰਦੀ ਬਾਜੀ ਲਾ ਚੁਕੇ ਹਨ। ਹਾਰ ਚੁਕੇ ਹਨ ਆਪਣੇ ਲਿਖੇ ਨਾਲ। ਆਪ ਬੁਧੂ ਲਾਣਾਂ ਨੰ: ੬ ਦੇ 'ਗੁਰ ਪ੍ਰਨਾਲੀ' ਨਾਮੀ ਅਪਣੇ ਲੇਖ ਵਿਚ ਖੁਦ ਹੀ ਇਦ ਇਕਬਾਲ ਕਰ ਚੁਕੇ ਹਨ:—

"ਉਤ੍ਰ ਨਿਰੰਕਾਰੀ—ਭਾਈ ਨਿਗੀਯਾਰ ਵੀਰ ਜੀ ਜਿੰਨਾ ਦਾ ਆਪ ਜ਼ਿਕਰ ਕਰਦੇ ਹੋ ਏਹਨਾ ਦਾ ਜਨਮ ਠੀਕ ੧੯੮੫੬ ਬਿਕ੍ਰਮੀਨੂੰ **ਹਜਰੋਂ ਵਿਚ ਨਹੀ ਬਲਕੇ ਸਰਵਾਲੇ ਪਿੰਡ ਵਿਚ ਹੋਯਾ** ਹੈ ਇਲਾਕਾ ਅਟਕ ਭਾਵ ਕੈਮਲਪੁਰ ਦਾ ਹੈ ਹਜਰੋਂ ਤੋਂ ਲੈਂਹਦੀ ਪਸ਼ਾਵਰ ਵਲ ਜਿਸਦੀ ਗਿਰਦ ਨਿਵਾਹੁ ਪਿੰਡ ਵੇਹ ਤੇ ਬੜੇਠਾ ਨਜੀਕ ਨਜੀਕ ਹਨ" ਬੁਧੂ ਲਾਣਾਂ ਨੰ: ੬ ਪੰਨਾ ੧੩੪।

'ਜਾਦੂ ਓਹ ਜੋ ਸਿਰ ਚੜ੍ਹ ਬੋਲੇ' ਸਚਾਈ ਇਸਨੂੰ ਆਂਹਦੇ ਹਨ, ਹਰਫ ਦਰੋਗ ਸਜਨ ਸਜਾ ਦੇ ਕਾਬਿਲ ਹੈ।

ਜੇ ਗਯਾਨੀ ਜੀ ਪ੍ਰਤੱਗਯਾ ਪੂਰੀ ਕਰਨ ਵਾਲੇ ਹਨ ਤਾਂ ਹੁਨ ਇਸ ਸਿਰ ਤੇ ਓਹਨਾਂ ਦਾ ਕੋਈ ਅਧਿਕਾਰ ਨਹੀ ਰਿਹਾ 'ਸਿਰ ਦੀ ਸਜਾ ਮੰਨ ਚੁਕੇ ਹਨ, ਆਪੇ ਫਾਥੜੀਏ ਤੈਨੂੰ ਕੌਣ ਛੁਡਾਵੇ, ਜੇ ਪ੍ਰਤਗਯਾ ਪੂਰੀ ਨਹੀਂ ਕਰਨੀ ਸਿਰ ਦੀ ਸਜਾ ਨਹੀ ਮੰਨਣੀ ਤਾਂ ਪਾ ਲਵ ਚਪਣੀ ਵਿਚ ਪਾਣੀ ਅਤੇ ਵਿਚ ਨਕ..............................................ਆਖੋ ਸਤਿ ਸ੍ਰੀ ਅਕਾਲ

## ਨਾਮਧਾਰੀ ਅਤੇ ਨਿਰੰਕਾਰੀਆਂ ਦਾ ਸਬੰਧ

ਨੰ: ੪:- ਅਸੀ ਲਿਖਿਯਾ ਸੀ ਕਿ ਨਾਮਧਾਰੀ ਅਤੇ ਨਿਰੰਕਾਰੀਆਂ ਦਾ ਸਬੰਧ ਉਕਾ ਹੀ ਨਿਰਮੂਲ ਹੈ ਅਸੂਲਾਂ ਵਿਚ ਜਿਮੀਨ ਅਸ-ਮਾਨ ਦਾ ਫਰਕ ਹੈ, ਜਿਸਨੂੰ ਸਾਰੇ ਹੀ ਜਾਨਦੇ ਹਨ।

ਇਸਦੇ ਉਤ੍ਰ ਵਿਚ ਗਯਾਨੀ ਜੀ ਫਰਮਾਂਦੇ ਹਨ ਕਿ "ਚਕ੍ਰਵਰਤੀ ਜੀ ਦਾ ਕਥਨ ਠੀਕ ਸਚਾ ਹੈ ਕਿਉਂਕਿ ਨਿਰੰ-ਕਾਰੀ ਸੰਪ੍ਰਦਾ ਤਾਂ ਸ੍ਰੀ ਗੁਰੂ ਨਾਨਕ ਨਿਰੰਕਾਰੀ ਤੋਂ ਚਲੀ ਹੈ ਅਤੇ ਨਾਮਧਾਰੀ ਕੂਕਿਆਂ ਦੀ ਸੰਪ੍ਰਦਾ ਜਿਸਤਰ੍ਹਾਂ ਬਾਬਾ ਬਾਲਕ ਸਿੰਘ ਜੀ ਤੋਂ ਚਲੀ ਹੈ । ਨਾਮਧਾਰੀ ਵੀਰ ਧੁਰਦ੍ਹੀ ਬਾਣੀ ਦੇ ਉਲਟ ਕੰਮ ਕਰਦੇ ਹਨ, ਵਰਨੀ ਕਰਨੀ...........ਹਵਨ ਕੁੰਡ ਬਣਾਕੇ ਹਵਨ ਕਰਨਾ, ਕਪੜੇ ਉਤਾਰਕੇ ਟੱਟੀ ਜਾਣਾ ਆਦਿ।

ਸ੍ਰੀ ਮਾਨ ਗਯਾਨੀ ਜੀ ਤਾਂ ਉਚਰਦੇ ਹਨ ਕਿ ਨਿਰੰਕਾਰੀ ਸੰਪ੍ਰਦਾ ਸ੍ਰੀ ਗੁਰੂ ਨਾਨਕ ਤੋਂ ਚਲੀ ਹੈ ਪਰ ਨਿਰੰਕਾਰੀ ਸੰਪ੍ਰਦਾਇ ਦੇ ਇਕ ਵਿਦ੍ਵਾਨ 'ਤਾਲਿਬ' ਜੀ ਲਿਖਦੇ ਹਨ ਕਿ "ਨਿਰੰ-ਕਾਰੀ ਪੰਥ ਕੋਈ ਨਵਾਂ ਪੰਥ ਨਹੀਂ ਹੈ ਏਹ ਇਕ ਅਨਾਦੀ ਪੰਥ ਹੈ, ਨਾ ਇਸਦਾ ਕੋਈ ਆਦਿ ਹੈ ਨ ਅੰਤ ਹੈ ਨਾ ਹੀ ਏਹ

ਪੰਥ ਕਿਸੇ ਮਨੁਸ਼ ਦਾ ਥਾਪਿਆ ਹੋਯਾ ਹੈ ਤੇ ਨਾ ਹੀ ਕੋਈ ਏਸ ਨੂੰ ਸੰਸਾਰ ਤੋਂ ਮਿਟਾ ਸਕਦਾ ਹੈ ਕਿਉਂਕਿ ਨਿਰੰਕਾਰ ਅਨਾਦੀ ਹੈ, ਅਨੰਤ ਹੈ ਇਸ ਵਾਸਤੇ ਜਦ ਤੋਂ ਸ੍ਰੀ ਗੁਰੂ ਨਿਰੰਕਾਰ ਜੀ ਦੀ ਹਸਤੀ ਮੰਨੀ ਜਾਵੇਗੀ ਉਸੀ ਵਕਤ ਤੋਂ ਉਸਦੇ ਮਿਲਾਪ ਦਾ ਵੀ ਕੋਈ ਨ ਕੋਈ ਕਿਸੇ ਨ ਕਿਸ ਸ਼ਕਲ ਵਿਚ ਰਸਤਾ (ਪੰਥ) ਮੰਨਣਾ ਪਵੇਗਾ!......................ਨਿਰੰਕਾਰੀ ਪੰਥ ਅਨਾਦੀ ਹੈ ਤੇ ਸਤਿਗੁਰੂ ਇਸ ਰਸਤੇ ਦਾ ਗਿਆਨ ਦੇਨ ਵਾਲਾ ਵੀ ਸਦੀਵ ਹੁੰਦਾ ਆਯਾ ਹੈ ਤੇ ਹੁੰਦਾ ਰਵੇਗਾ ਭਾਵੇਂ ਓਹ ਸੰਸਾਰ ਦੇ ਕਿਸੇ ਹਿਸੇ ਵਿਚ ਹੋਵੇ'' (ਨਿਰੰਕਾਰੀ ਸਫਾ ੩-੪ ਪ੍ਰਕਾਸ਼ਕ ਨਿਰੰਕਾਰੀ ਯੰਗਮੈਨ ਐਸੋਸੀਏਸ਼ਨ ਰਾਵਲਪਿੰਡੀ) ਗਯਾਨੀ ਜੀ ਤਾਂ ਲਿਖਦੇ ਹਨ ਕਿ ਨਿਰੰਕਾਰੀ ਸੰਪ੍ਰਦਾ ਸ੍ਰੀ ਗੁਰੂ ਨਾਨਕ ਨਿਰੰਕਾਰੀ ਤੋਂ ਚਲੀ ਪਰ "ਤਾਲਿਬ" ਜੀ ਦਸਦੇ ਹਨ ਇਸ ਦਾ ਪਤਾ ਹੀ ਕੋਈ ਨਹੀ ਕਦੋਂ ਚਲੀ ਅਤੇ ਅਜ ਤੀਕ ਕਿੰਨੇ ਪ੍ਰਚਾਰਕ ਏਸ ਦੇ ਹੋਏ ਜਿਸ ਪੰਥ ਦੀ ਸ੍ਰੀ ਤਾਲਿਬ ਜੀ ਨੇ ਤਾਰੀਫ ਕੀਤੀ ਹੈ ਏਹ ਇਕ ਸ਼ਾਸਤ੍ਰ ਕਲਪਿਤ ਪੰਥ ਹੈ ਜਿਸਨੂੰ ਸਨਾਤਨ ਧਰਮ ਜਾਂ ਵੈਦਕ ਧਰਮ ਕਿਹਾ ਜਾਂਦਾ ਹੈ ਕਿਉਂਕਿ ਤਾਲਿਬ ਜੀ ਦੇ ਵਿਚਾਰ ਵਿਚ ਸ੍ਰੀ ਗੁਰੂ ਨਾਨਕ ਜੀ ਤੋਂ ਬਹੁਤ ਪਹਿਲੇ ਦਾ ਏਹ ਨਿਰੰ-ਕਾਰੀ ਪੰਥ ਕਾਇਮ ਹੈ ਤਾਲਿਬ ਜੀ ਦੇ ਏਸ ਖਯਾਲ ਅਨੁ-ਸਾਰ ਸ੍ਰੀ ਗੁਰੂ ਨਾਨਕ ਜੀ ਏਸ ਪੰਥ ਦੇ ਪ੍ਰਵਰਤਕ (ਬਾਨੀ) ਨਹੀ ਪ੍ਰਚਾਰਕ ਕਹੇ ਜਾ ਸਕਦੇ ਹਨ। ਜਿਸ ਮਜ਼ਬ ਦੇ ਬਾਨੀ ਦਾ ਹੀ ਕੋਈ ਪਤਾ ਨਹੀ ਕਿ ਕੌਣ ਹੋਯਾ ਹੈ ਤੇ ਕੌਣ ਨਹੀ

ਅਤੇ ਅਜ ਤੀਕ ਇਸ ਵਿਚ ਕੌਣ ਕੋਣ ਪ੍ਰਚਾਰਕ ਹੋਏ ਹਨ ਅਤੇ ਓਹ ਕਿਸ ਤਰਾਂ ਦਾ ਪ੍ਰਚਾਰ ਕਰਦੇ ਸਨ ਕਿਸ ਸਮੇ ਕੇਹੜੀ ਮਰਯਾਦਾ ਕਾਇਮ ਸੀ ? ਓਸ ਮਜ਼ੁਬ ਦੇ ਪੈਰੋ ਦੂਜਿਆਂ ਤੇ ਦੋਸ਼ ਅਰੋਪਨ ਕਿ ਏਹ ਹਵਨ, ਵਰਨੀ ਆਦਿ ਮਨਮਤ ਕਰਦੇ ਹਨ ਪਰ ਓਹ ਜਰਾ ਆਪਣੇ ਪਿਛੋਕੇ ਵਲ ਤਾਂ ਖਯਾਲ ਕਰਕੇ ਦੇਖਨ ਕਿ ਓਹਨਾਂ ਦੀ ਗੁਰਮਤ ਕੇਹੋ ਜੇਹੀ ਹੁੰਦੀ ਸੀ ਸਾਨੂੰ ਹੈਰਾਨੀ ਤਾਂ ਏਸ ਗਲ ਦੀ ਹੈ ਕਿ ਜਿਸ ਹਵਨ ਨੂ ਏਹ ਮਨਮਤ ਦਸਦੇ ਹਨ ਏਹਨਾਂ ਦੀਆਂ ਆਪਣੀਆਂ ਪੋਥੀਆਂ ਵਿਚ ਲਿਖਯਾ ਹੈ ਕਿ ਏਹਨਾਂ ਦੇ ਗੁਰੂਆਂ ਦੇ ਅਵ-ਤਾਰ ਹੀ ਇਸ ਵਾਰ ਯਗ ਹਵਨ ਕੇਮ ਕਰਨ ਲਈ ਹੋਯਾ ਹੈ ਪਰ ਏਹ ਗਯਾਨੀ ਜੀਆਦਿ ਨਿਰੰਕਾਰੀਅਜੀਬਤਰਾਂ ਦੇ ਹੀ ਗੁਰਮਤੀਏ ਹਨ ਕਿ ਜਿਸ ਗਲ ਦੇ ਪ੍ਰਚਾਰ ਲਈ ਏਹਨਾਂ ਦੇ ਗੁਰੂ ਸਾਹਬ ਧਰ ਤੇ ਅਵਿਤੀਰਨ ਹੋਏ, ਏਹ ਓਹਨਾਂ ਦੇ ਸਿਖ ਓਹਨਾਂ ਗਲਾਂ ਨੂੰ ਮਨਮਤ ਦਸਦੇ ਹਨ। ਦੇਖੋ ਸਾਡੇ ਏਸ ਕਥਨ ਦੀ ਸਚਾਈ ਲਈ 'ਨਿਰੰਕਾਰੀ' ਟ੍ਰੈਕਟ ਜੋ ਸ੍ਰੀ ਬਾਬਾ ਦਿਆਲ ਜੀ ਮਹਾਰਾਜ ਦੇ ੭੭ ਵੇਂ ਜੋਤੀ ਜੋਤ ਸਮੋਣ ਦੇ ਗੁਰ ਪੁਰਬ ਤੇ ਪ੍ਰਕਾਸ਼ਤ ਹੋਯਾ ਹੈ'।

"ਤਬ ਸੰਗਤ ਨੂੰ ਹੁਕਮ ਹੋਯਾ ਜੋ ਸਭ ਸਿਖਾਂ ਨੂੰ ਸਾਂਝਾ ਉਪਦੇਸ ਹੈ ਜੋ ਨਿਰੰਕਾਰ ਜੀ ਦਾ ਜਾਪ ਜਪਨਾਂ ਤੇ ਕੋਈ ਤੁਸਾਨੂੰ ਮਨ੍ਹੇ ਕਰੇ ਬਾਣੀ ਸ੍ਰੀ ਨਿਰੰਕਾਰ ਜੀ ਕੀ ਸ਼ਬਦ ਵਿਚ ਦੋ ਆਦਿ ਜਪੁ ਸਾਹਬ ਵਿਚ ਲਿਖਯਾ ਹੈ, 'ਸਚ ਖੰਡ ਵਸੇ ਨਿਰੰਕਾਰ,

ਕਰ ਕਰ ਵੇਖੇ ਨਦਰ ਨਿਹਾਲ..........................................

'ਨਿਹਕਲੰਕ ਹੋਇ ਉਤਰਸੀ ਮਹਾਂਬਲੀ ਅਵਤਾਰ।
ਸੰਤ ਰਖਿਆ ਜੁਗ ਜੁਗ ਕਰੇ ਦੁਸਟਾਂ ਕਰੇ ਸੰਘਾਰ।
ਨਵੇਂ ਧਰਮ ਚਲਾਇਸੀ ਜਗ ਹੋਮ ਇਹ ਵਾਰ।
ਨਾਨਕ ਕਲਜੁਗ ਤਾਰਸੀ ਕਲ-ਤਾਰਨ ਨਾਮ ਅਧਾਰ।

(ਨਿਰੰਕਾਰੀ, ਟ੍ਰੈਕਟ ਪੰਨਾ ੮੦

ਕਿਉਂ ਜੀ ? ਜਿਸ ਹਵਨ ਨੂੰ ਗਯਾਨੀ ਜੀ ਮਨ-ਮਤ ਦਸ ਰਹੇ ਹਨ ਏਹਨਾ ਦੇ ਗੁਰੂ ਏਸੇ ਮਨਮਤ

"ਨਵੇ ਧਰਮ ਚਲਾਇਸੀ ਜਗ ਹੋਮ ਇਹ ਵਾਰ"

ਦਾ ਪ੍ਰਚਾਰ ਕਰਨ ਆਏ ਹਨ' ਪਰ ਏਹ ਨਾਂ ਮੰਨਦੇ ਹੋਏ ਫੇਰ ਵੀ ਗੁਰਮਤੀਏ ਹੋਣ ਦੀਆਂ ਡੀਂਗਾਂ ਮਾਰ ਰਹੇ ਹਨ। ਧੰਨ ਸ੍ਰੀ ਨਿਰੰਕਾਰ ਜੀ ਹਨ ਜਿੰਨਾਂ ਨੇ ਨਾਮਧਾਰੀ ਪੰਥ ਦੀ ਮਰਯਾਦਾ ਜਗ ਹਵਨ ਦੇ ਪ੍ਰਚਾਰ ਲਈ ਸ੍ਰੀ ਬਾਬਾ ਦੁਬਾਰਾ ਸਿੰਘ ਜੀ ਮਹਾਰਾਜ ਨੂੰ ਹੁਕਮ ਦਿਤਾ।

ਕਪੜੇ ਟੱਟੀ ਲਾਹਕੇ ਜਾਣ ਨੂੰ ਵੀ ਗਯਾਨੀ ਜੀ ਮਨਮਤ ਵਿਚ ਹੀ ਸ਼ੁਮਾਰ ਕਰਦੇ ਹਨ। ਪਾਠਕ ਵਿਚਾਰ ਕਰਕੇ ਦੇਖਨ ਕਿ ਈਰਖਾ ਦੀ ਅਗ ਨੇ ਗਯਾਨੀ ਜੀ ਨੂੰ ਕਿਵੇਂ ਲੂਸ ਘਤਿਆ ਨੇ ਅਤੇ ਬੁਧੀ ਨੂੰ ਕੇਡਾ ਭ੍ਰਸ਼ਟ ਕਰ ਘਤਿਆ ਨੇ ਜੋ ਇਕ ਨੇਕ ਅਤੇ ਪਵਿਤ੍ਰ ਸੁਚਤਾ ਦੀ ਮਰਯਾਦਾ ਨੂੰ ਵੀ ਮਨਮਤ ਦੀ ਐਨਕ ਨਾਲ ਤਕ ਰਹੇ ਹਨ, ਅਸੀਂ ਹੈਰਾਨ ਹਾਂ ਕਿ ਨਿਰੰਕਾਰੀ ਸਜਨ ਖਬਰੇ ਚੌਕੇ ਵਿਚ ਟੱਟੀ ਹੋਣ ਨੂੰ ਹੀ ਗੁਰਮਤ ਵਿਚ ਸ਼ੁਮਾਰ

ਕਰਦੇ ਹੋਨ ?"ਦੀਵਾਨ ਵਿਚ ਨਾਚਕਰਨ ਨੂੰ ਕਿਤੇਤਾਂ ਗਯਾਨੀ ਜੀ ਗੁਰਮਤ ਦਸਕੇ ਆਪਣੇ ਗੁਰੂ ਬਾਬਾ ਦੁਬਾਰਾ ਸਿੰਘ ਜੀ ਮਹਾਰਾਜ ਤੋਂ ਭਰੇ ਦੀਵਾਨ ਵਿਚ ਨਾਚ ਕਰਵਾ ਰਹੇ ਹਨ ਅਤੇ ਕਿਤੇ ਮਨਮਤ ਦਸ ਰਹੇ ਹਨ। ਏਸ ਮਨਮਤ ਨੂੰ ਜੋ ਸ੍ਰੀ ਬਾਬਾ ਦੁਬਾਰਾ ਸਿੰਘ ਜੀ ਕਰਦੇ ਰਹੇ ਹਨ ਅਸੀ ਗਯਾਨੀ ਜੀ ਦੀ ਜ਼ੁਬਾਨੀ ਹੀ ਏਥੇ ਦਰਜ ਕਰਦੇ ਹਾਂ।

"ਸਤਿਗੁਰੂ ਦਰਬਾਰਾ ਸਿੰਘ ਜੀ ਜਦੋਂ ਵੀਚਾਰ ਕਰਤੇ ਸਨ ਤਦੋਂ ਖੜੇਕੇ ਦਰਬਾਰ ਦੀ ਚਾਨਣੀ ਦਾ ਰਸਾ ਪਕੜ ਕੇ ਵੀਚਾਰ ਕਰਦੇ ਸਨ ਜਦੋਂ ਪ੍ਰੇਮ ਦੇ ਰੰਗ ਵਿਚ ਸੰਗਤ ਆ ਜਾਂਦੀ ਸੀ ਤਦੋਂ ਸਾਹਬ ਦਰਬਾਰਾ ਸਿੰਘ ਜੀ ਪੈਰ ਮਾਰਨ ਲਗ ਪੈਂਦੇ ਸਨ ਜਿਸ ਤਰਾਂ ਨਾਚ ਕਰੀਦਾ ਹੁੰਦਾ ਹੈ (ਬੁਧੂ ਲਾਣਾਂ ਨੰ:, ੬ ਪੰਨ ੧੪੩ )

ਸੁਣਾਓ ਗਯਾਨੀ ਜੀ ! ਜੇ ਕੂਕੇ ਨਚ ਕੇ ਮਨਮਤ ਕਰਦੇ ਹਨ ਤਾਂ ਸਭ ਤੋ ਵਡੇ ਮਨਮਤੀਏ ਸ੍ਰੀ ਸਾਹਬ ਦਰਬਾਰਾ ਸਿੰਘ ਜੀ ਸਨ ਜੋ ਦੀਵਾਨ ਵਿਚ "ਪੈਰ ਮਾਰਨ ਲਗ ਪੈਂਦੇ ਸਨ ਜਿਸਤਰਾਂ ਨਾਚ ਕਰੀਦਾ ਹੁੰਦਾ ਹੈ"

ਸ੍ਰੀ ਸਤਿਗੁਰੂ ਨਾਨਕ ਦੇਵ ਜੀ ਨੇ ਜਿਸ ਪ੍ਰੇਮ ਪਵਿਤ੍ਰ ਸਿਖ ਧਰਮ ਦੀ ਨੀਹ ਰਖੀ ਦਸਵੇਂ ਜਾਮੇ ਵਿਚ ਓਸ ਵਿਚ ਕੁਝ ਤਬਦੀਲੀਆਂ ਕਰਕੇ ਖਾਲਸਾ ਪੰਥ ਕਾਇਮ ਕਰ ਦਿਤਾ; ਸਿਖਾਂ ਲਈ ਖੰਡੇ ਦਾ ਅੰਮ੍ਰਤ ਜਾਇਜ਼ ਠਹਿਰਾਯਾ ਅਤੇ ਹੁਕਮ ਕੀਤਾ ਕਿ ਅਜ ਤੋਂ ਕੋਈ ਸਿਖ ਕਿਸੇ ਸਿਖ ਦਾ ਅਧਾ ਨਾਮ ਨਾ ਲਵੇ "ਅਧਾ ਨਾਮਾ ਲੇਇ ਜੋ ਸੁ ਤਨਖਾਹੀ ਮੂੜ'

ਆਦਿ ਹੁਕਮ ਜਾਰੀ ਕੀਤੇ।

ਪਰ ਸਾਨੂੰ ਪਤਾ ਨਹੀ ਲਗਦਾ ਕਿ ਜਿਨਾਂ ਸਾਹਬ ਦਯਾਲ ਜੀ, ਅਤੇ ਸਾਹਿਬ ਰਤਾ ਜੀ ਨੂ ਆਪ ਪੂਰਨ ਗੁਰੂ ਮੰਨਦੇ ਹੋ, ਅਤੇ ਨਾਮਧਾਰੀਆਂ ਨੂ ਅਨਮਤੀਏ ਦਸ ਰਹੇ ਹੋ ਓਹਨਾਂ ਦੇ ਅਧੇ ਨਾਮ ਕਿਉਂ ਹੋਏ, ਅਤੇ ਓਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਚਲਾਈ ਹੋਈ ਪਰਮ ਪਵਿਤ੍ਰ ਖੰਡੇ ਦੇ ਅੰਮ੍ਰਿਤ ਦੀ ਮਰਯਾਦਾ ਤੋਂ ਵਿਰਵੇ ਰਹੇ। ਜਿਨਾਂ ਨੇ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਵਿਰਸੇ ਦੀ ਗੁਰਿਆਈ ਸੰਭਾਲੀ ਓਹਨਾਂ ਖੰਡੇ ਦੀ ਅੰਮ੍ਰਿਤ ਦੀ ਮਰਯਾਦਾ ਨੂੰ ਕਿਉ ਨ ਅਪਨਾਯਾ। ਚਰਨ ਘਾਲ ਦੀ ਮਨਮਤ ਚਲਾਕੇ ਗੁਰੂ ਜੀ ਦੇ ਹੁਕਮਾਂ ਨੂੰ ਕਿਉਂ ਭੰਗ ਕੀਤਾ। ਏਥੇ ਏਹ ਕਹਾਣ ਡਾਢਾ ਸੋਹਣਾ ਢੁਕਦਾ ਹੈ ਇਕ ਜੰਞ ਟੁਰੀ ਜਾਂਦੀ ਦੇਖਕੇ ਕਿਸੇ ਪੁਛਿਆ ਕਿ ਕਿਉਂ ਜੀ ਏਹ ਜੰਞ ਕਿਨ੍ਹਾਂ ਦੀ ਹੈ, ਉਤ੍ਰ ਮਿਲਯਾ ਬਾਹਮਣਾਂ ਦੀ ਓਸ ਪੁਛਿਆ ਕਿ ਪਾਂਧੇ ਦਾ ਕੀ ਨਾਉਂ ਹੈ। ਉਤ੍ਰ ਮਿਲਯਾ, ਮੌਲਾ ਬਖਸ਼, ਪੁਛਨ ਵਾਲਾ ਹੈਰਾਨ ਹੋਕੇ ਕਹਿਨ ਲਗਾ ਵਾਹ ਭਈ ਵਾਹ, 'ਲਧਾ ਭੁਤ ਜਿਨੇਤ ਦਾ ਜੋ ਪਾਂਧੇ ਦਾ ਨਾਉਂ ਮੌਲਾ ਬਖ਼ਸ਼ ਬਸ ਏਹੋ ਗਲ ਤੁਹਾਡੀ ਗੁਰਮਤ ਦੀ ਹੈ।

ਸੋ ਏਹ ਠੀਕ ਹੈ ਕਿ ਨਾਮਧਾਰੀ ਪੰਥ ਅਪਣੇ ਕੁਲ ਕਾਰਜ ਪੂਰਨ ਗੁਰਮਤ ਅਨੁਸਾਰ ਕਰਦਾ ਹੈ ਅਤ ਸ੍ਰੀ ਦਸਮੇਸ ਪਾਤਸ਼ਾਹ ਜੀ ਦੀ ਚਲਾਈ ਹੋਈ ਪਰਮ ਪਵਿਤ੍ਰ ਖੰਡੇ ਦੀ ਮਰਯਾਦਾ ਦਾ ਪ੍ਰਚਾਰ ਕਰਦਾ ਹੈ ਅਤੇ

ਨਿਰੰਕਾਰੀ ਟੋਲਾ ਚਰਨ ਘਾਲ ਦਾ, ਕੀ ਅਜੇ ਵੀ ਨਾਮ ਧਾਰੀਆਂ ਅਤੇ ਨਿਰੰਕਾਰੀਆਂ ਦੇ ਅਸੂਲਾਂ ਦਾ ਜਿਮੀ ਅਸਮਾਨ ਦਾ ਫਰਕ ਸਾਬਤ ਨਹੀ ਹੋਯਾ ?

## ਜਮ ਕੋ ਕਿਨ ਕਹਿਦੀਨ

ਨੰ: ੫–

ਸ੍ਰੀ ਮਾਨ ਜੀ--ਇਹ ਠੀਕ ਹੈ ਕਿ ਨਾਮਧਾਰੀ ਪੰਥ ਦਾ ਪ੍ਰਕਾਸ਼ ਸੂਰਜ ਤਾਂ ਓਦੋਂ ਵੀ ਭਾਰਤੀ ਦੁਨੀਆਂ ਮੰਡਲ ਤਾਂ ਕਿਤੇ ਰਿਹਾ ਸਗੋਂ ਲੰਡਨ ਤੀਕ ਵਿਦਜਮਾਨ ਸੀ ਜਦੋਂ ਤੁਹਾਨੂੰ ਚੰਦ ਪਿੰਡੀ ਦੇ ਸੁਨਿਆਰਿਆਂ ਤੋਂ ਦੂਜਾ ਕੋਈ ਜਾਣਦਾ ਵੀ ਨਹੀਂ ਸੀ।, ਜਾਣਦਾ ਵੀ ਕੋਈ ਕਿਸ ਤਰ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਏਸ ਵਾਕ ਅਨੁਸਾਰ ਕਿ :–

'ਕਬਹੂੰ ਰਨ ਜੂਝਿਓ ਨਹੀਂ ਕਛੁ ਦੇ ਜਸਨਹਿ ਲੀਨ।
ਗਾਂਵ ਬਸਤ ਜਾਨਿਓ ਨਹੀਂ ਜਮ ਕੋ ਕਿਨ ਕਹਿ ਦੀਨ।

ਨਿਰਕਾਰੀਆਂ ਨੂੰ ਤਾਂ ਓਦੋਂ ਪਿੰਡੀ ਵਿਚ ਵੀ ਕੋਈ ਨਹੀਂ ਸੀ ਜਾਣਦਾ ਜਦੋਂ ਦੀਆਂ ਗਯਾਨੀ ਜੀ ਕਲਪਨਾਂ ਕਰਕੇ ਸ੍ਰੀ ਗੁਰੂ ਬਾਲਕ ਸਿੰਘ ਜੀ ਨੂੰ ਸੂਬਾ ਥਾਪਨ ਦਾ ਸਪਨੇ ਲੈ ਰਹੇ ਹਨ। ਨਾਮਧਾਰੀ ਪੰਥ ਦੀ ਮਸ਼ਹੂਰੀ ਦਾ ਕਾਰਨ ਗੁਰਤਾ ਦੀ ਵਰਤੋਂ ਕਰਨੀ ਅਤੇ ਗੁਰਮਤ ਦੇ ਅਨੰਦ ਕਾਰਜ ਕਰਨਾਂ ਸੀ, ਜਿਸਨੂੰ ਗਯਾਨੀ ਜੀ ਖੁਦ ਤਸਲੀਮ ਕਰ ਚੁਕੇ ਹਨ। ਜਿਨ੍ਹਾਂ ਨੂੰ ਆਪ ਸਤਿਗੁਰੂ ਅਤੇ ਸਮਰਥ ਲਿਖ ਚੁਕੇ ਹੋ, ਓਹਨਾਂ ਦੀ ਹੀ ਫੇਰ ਨਿੰਦਾ ਕਰਨ ਅਤੇ ਉਲਟਾ ਨਿੰਦਕ ਦੂਜਿਆਂ ਨੂੰ 'ਦਸਕੇ ਨਾਕੋ ਆਈ ਨਾਕੋ

ਆਈ' ਦਾ ਰੌਲਾ ਨਕਵੱਢੀ ਵਾਂਗ ਪਾਣਾਂ ਨਹੀਂ ਤੇ ਹੋਰ ਕੀ ਏ 'ਜੰਵ ਕਪੱਤੀ ਅਤੇ ਸੁਥਰਾ ਭਲਾਮਾਨਸ' ਲਓ ਹੁਨ ਤੁਸੀਂ ਆਪਣੇ ਸ਼ਬਦਾਂ ਰਾਹੀਂ ਹੀ ਸੁਣੋ ਜੋ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਗਟ ਹੋਣ ਦਾ ਕਾਰਨ ਕੀ ਸੀ ?

"ਜਿਸ ਵਕਤ ਸਤਿਗੁਰੂ ਰਾਮ ਸਿੰਘ ਜੀ ਨੇ ਅਲਾਕਾ ਲੁਧਿਆਨਾਂ ਸ੍ਰੀ ਭੈਣੀ ਸਾਹਿਬ ਵਿਚ ਸਚ ਦਾ ਉਪਦੇਸ਼ ਸ਼ੁਰੂ ਕੀਤਾ ਸੰਮਤ ੧੯੨੨ ਬਿਕ੍ਰਮੀ ਨੂੰ ਦੌਰੇ ਗਏ, ਮਾਲਵੇ ਵਿਚ ਇਕ ਨੱਗਰ ਵਿਚ ਅਨੰਦ ਕਾਰਜ ਵਿਵਾਹ ਕੀਤੇ ਉਥੋਂ ਦੇ ਖੜੂ ਪੰਚਾ ਬਾਣਾਂ ਚਾੜ ਲਿਆਂਦਾ ਤੇ ਸ੍ਰੀ ਬਾਬਾ ਸਤਿਗੁਰੂ ਰਾਮ ਸਿੰਘ ਜੀ ਨੂੰ ਹੁਕਮ ਦਿਤਾ ਜੋ ਆਪ ਬਾਹਰ ਦੌਰੇ ਨਹੀਂ ਜਾ ਸਕਦੇ ਸ੍ਰੀ ਬਾਬਾ ਰਾਮ ਸਿੰਘ ਜੀ ਨੇ ਲਹਿਰ ਵਿਚ ਆਕੇ ਬ੍ਰਚਨ ਕੀਤਾ ਕਿ ਮੈਂ ਬਾਹਰ ਨਹੀਂ ਜਾਵਾਂਗਾ ਤਾਂ ਪ੍ਰਚਾਰ ਰੁਕ ਜਾਵੇਗਾ ਯਾਦ ਰਖੋ ਮੈਂ ਘਰ ਘਰ ਵਿਚ ਰਾਮ ਸਿੰਘ ਕਰ ਦੇਵਾਂਗਾ ਆਖਿਰ ਵਡੇ ਵਡੇ ਰਜਵਾੜਿਆਂ ਨੇ ਤੇ ਵਡੇ ਵਡੇ ਖੜਪੰਚਾਂ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ ਬਮੇ ਸੂਬਿਆਂ ਵਦੇਸ ਪਹੁੰਚਾ ਦਿਤਾ ਪ੍ਰੰਤੂ ਦਿਨ ਦੂਨੀ ਰਾਤ ਚੌਗਨੀ ਰੌਸ਼ਨੀ ਫੈਲਦੀ ਗਈ ਜੋ ਕਿ ਆਪਦੇ ਨੇਤ੍ਰਾਂ ਦੇ ਅਗੇ ਹੈ। ਪਯਾਰੇ ਮਿਤ੍ਰ ਵਰੋ ਉਪ੍ਰੋਕਤ ਸਤਿਪੁਰਖ ਅਵਤਾਰ ਤਾਂ ਪੈਕੰਬਰ ਸਤਿਗੁਰੂ ਸ਼ੁਨ" ਦੇਖੋ ਬੁਧੂ ਲਾਣਾ ਨੰ: ੪ ਪੰਨਾ ੧੧-੧੨

ਹੁਨ ਰਿਹਾ ਸੁਆਲ ਗਊ ਰਖਿਆ ਦਾ। ਗਊ ਰਖਿਆ ਕਰਨੀ, ਨਾਮਧਾਰੀਆਂ ਦਾ ਹੀ ਕੰਮ ਨਹੀਂ ਸਗੋਂ ਸਮੂਹ ਸਿਖ ਮਾਤ੍ਰ ਦਾ ਹੈ, ਕਿਉਂਕਿ ਗੁਰੂਆਂ ਦਾ ਅਵਤਾਰ ਹੀ ਗਊ

ਰਖਿਆ ਲਈ ਹੋਯਾ ਹੈ. ਜਦ ਮੁਸਲਮਾਨ "ਮਾਰਨ ਗਊ ਗ੍ਰੀਬ ਨੂੰ ਧਰਤੀ ਉਪਰ ਪਾਪ ਬਿਥਾਰਾ। ਪਾਪੇ ਦਾ ਵਰਤਿਆ ਵਰਤਾਰਾ' ਆਦਿ ਕੁਕਰਮ ਕਰਦੇ ਸਨ' ਤਦ ਧਰਮ ਰੂਪ ਧੌਲ (ਬਲਦ) 'ਖੜਾ ਇਕ ਤੇ ਪੈਰ ਤੇ ਪਾਪ ਸੰਗ ਬਹੁ ਭਾਰੇ ਹੋਇਆ' 'ਧਰਮ ਧੌਲ ਪੁਕਾਰੇ ਧਰ ਤਲੇ ਖੜੋਯਾ' ਧੌਲ ਧਰਮ ਦੀ ਪੁਕਾਰ ਸੁਨਕੇ, "ਗੁਰੂ ਨਾਨਕ ਜਗ ਮਾਂਹ ਪਠਾਯਾ" ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦਾ ਅਵ-ਤਾਰ ਹੋਯਾ। :—

"ਤੁਰਕ ਮਲੇਛ ਬੰਸ ਭਯੋ ਭਾਰੀ।
ਕਰੀ ਭ੍ਰਸ਼ਟ ਤਿਨ ਸਭ ਸੰਸਾਰੀ।
ਹਿੰਦਕ ਧਰਮ ਰਹਿਨ ਨਹੀ ਦਯੋ।
ਸਰਬ ਮਲੇਛ ਬੰਸ ਹ੍ਵੈ ਗਯੋ।
ਸੰਤ ਗਊ ਕਹ ਦਿਨੇ ਦੁਖਾਇਸ।
ਭਈ ਦੁਰਮਤੀ ਕਲਜੁਗ ਆਇਸ।
ਧੌਲ ਧਰਮਨਹੀਂ ਸਕਾ ਠਹਰਾਈ।
ਆਕੁਲ ਬਿਕੁਲ ਧਰਨ ਹ੍ਵੈ ਗਾਈ।
ਧਰਨੀ ਦੁਖਤ ਬਿਲੋਕ ਕੇ ਕਰਣ ਜੋਗ ਕਰਤਾਰ।
ਰਾਜ ਜੋਗ ਸਿਰ ਛਤ੍ਰ ਦੇ ਸੇਵਕ ਪਠਯੋ ਸੁਧਾਰ।"

(ਗੁਰ ਬਿਲਾਸ ਪਾ: ੧੦ ਵੀਂ

"ਯਹੀ ਦੇਹ ਆਗਿਆ ਤੁਰਕਨ ਗਹਿ ਖਪਾਊਂ।
ਗਊ ਘਾਤ ਕਾ ਦੋਖ ਜਗ ਸਿਉਂ ਮਿਟਾਊਂ।"

(ਉਗ੍ਰਦੰਤੀ ਸ੍ਰੀ ਮੁਖ ਵਾਕ ਪਾ: ੧੦ ਵੀਂ

ਹੁਨ ਜੇ ਕੋਈ ਏਹ ਗਲ ਆਖੇ ਕਿ ਹੁਨ ਗਊ ਬਧ ਨਹੀ ਹੁੰਦਾ, ਕੀ ਹੁਨ ਧਰਤੀ ਤੇ ਪਾਪ ਹਟ ਗਏ ਹਨ ? ਸੰਤ ਨਹੀ ਦੁਖਾਏ ਜਾਂਦੇ। ਪਾਪ ਉਪੱਦ੍ਰਵ ਨਹੀ ਹੁੰਦਾ ? ਗਊ ਘਾਤ ਦਾ ਦੋਖ ਜਗ ਤੋਂ ਮਿਟ ਗਿਆ ਹੈ ? ਜੇ ਨਹੀ ਤਾਂ ਗੁਰੂ ਜੀ ਦੀ ਪ੍ਰਤਗਯਾ ਪੂਰੀ ਕਿਉਂ ਨ ਹੋਈ। ਜੇ ਗੁਰੂ ਜੀ ਆਪਣਾ ਪ੍ਰੋਗ੍ਰਾਮ ਪੂਰਾ ਨਹੀ ਕਰ ਸਕੇ ਤਾਂ ਤੁਸੀ ਬਾਬਾ ਸ੍ਰੀ ਗੁਰਦਿਤ ਸਿੰਘ ਜੀ ਮਹਾਰਾਜ ਨੂੰ ਆਖੋ ਤੁਹਾਡੇ ਖਯਾਲ ਵਿਚ ਜੇਹੜੇ ਗੁਰ ਗਦੀ ਦੇ ਵਿਰਸੇ ਦੇ ਹਦਕਾਰ ਹਨ। ਓਹ ਗਊ ਰੱਖਿਆ ਲਈ ਕੁਰਬਾਨੀ ਦੇਨ ? ਏਹ ਓਹਨਾਂ ਦਾ ਫਰਜ ਹੈ।

"ਆਪ ਨ ਦੇਹ ਚੁਰੂ ਭਰ ਪਾਨੀ।
ਤਹ ਨਿੰਦਹ ਜਹਿ ਗੰਗਾ ਆਨੀ।"

## ਪੂਜਾ ਦਾ ਧਾਨ

ਨੰ: ੭ ਬੁਧੂ ਲਾਣਾ ਨੰ: ੬ ਵਿਚ ਗਯਾਨੀ ਜੀ ਨੇ ਇਕ ਕਹਾਨੀ ਘੜੀ ਸੀ ਕਿ 'ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਨੇ ਪਿੰਡੀ ਆਕੇ ਚਿਤਵਿਆ ਕਿ ਜੇ ਦਯਾਲ ਜੀ ਪੂਰਨ ਹਨ ਤਾਂ ਸਾਨੂ ਸੇਵੀਆਂ ਖਾਨ ਨੂ ਦੇਨ। ਇਕ ਮਾਈ ਨੇ ਸੁਖ ਸੁਖੀ ਹੋਈ ਸੀ ਓਸਦੀ ਸੁਖ ਪੂਰੀ ਹੋਈ ਓਸ ਸੇਵੀਆਂ ਆਂਦੀਆਂ ਲੰਗਰ ਵਿਚ ਬਣੀਆਂ। ਛਕਕੇ ਬਾਬਾ ਬਾਲਕ ਸਿੰਘ ਜੀ ਨੂ ਬਾਬਾ ਦਯਾਲ ਜੀ ਤੇ ਭੋਸਾ ਹੋ ਆਯਾ।"

ਅਸੀ ਸਤਿਜੁਗ ਵਿਚ ਏਸਦੀ ਤਰਦੀਦ ਕਰਦਿਆਂ ਹੋਯਾਂ ਲਿਖਯਾ ਸੀ ਕਿ ਸ੍ਰੀ ਸਤਿਗੁਰੂ ਬਾਬਾ ਬਾਲਕ ਸਿੰਘ ਜੀ ਦੀ ਪਾਵਨ ਵਯੱਕਤੀ ਤਾਂ ਓਹ ਸੀ ਜਿਸਨੇ ਆਪ ਤਾਂ

ਕੀ ਕਿਸੇ ਧਰਮਸਾਲ ਜਾਕੇ ਪੂਜਾ ਦਾ ਧਾਨ ਖਾਣਾ ਸੀ ਬਲਕਿ ਓਹਨਾ ਦੇ ਸਿਖ ਅਜਤੀਕ ਕੜਾਹ ਪ੍ਰਸ਼ਾਦ ਲੈਣ ਤੋਂ ਸੰਕੋਚ ਕਰਦੇ ਹਨ। ਗਯਾਨੀ ਜੀ ਨੂ ਪਤਾ ਹੋਣਾ ਚਾਹੀਦਾ ਹੈ ਕਿ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਦਾ ਏਹ ਅਸੂਲ ਸੀ ਪਰ ਸਤਿਗੁਰੂ ਰਾਮ ਸਿੰਘ ਜੀ ਨੇ ਲੰਗ੍ਰ ਦੀ ਮਰਯਾਦਾ ਕਾਇਮ ਕਰ ਦਿਤੀ। ਸਤਿਗੁਰੂ ਅਪਣੇ ਸਮੇ ਸੁਤੰਤ੍ਰ ਸਨ ਪੰਜ ਗੁਰੂ ਸੇਲੀ ਟੋਪੀ ਧਾਰਨ ਕਰਦੇ ਆਏ ਪਰ ਛੇਵੇਂ ਨੇ ਸੇਲੀ ਟੋਪੀ ਹਟਾਕੇ ਤਲਵਾਰ ਪਹਿਨੀ ਸੀ।

ਗਯਾਨੀ ਜੀ ਨੇ ਏਸਦਾ ਉਤ੍ਰ ਜੋ ਬੇਥਵਾ ਜੇਹਾ ਦਿਤਾ ਹੈ ਓਸਨੂ ਪੜ੍ਹਕੇ ਨਿਸਚਾ ਹੋ ਜਾਂਦਾ ਹੈ ਕਿ ਗਯਾਨੀ ਜੀ ਹੁਨ ਸਤ੍ਰੇ ਬਹੱਤ੍ਰੇ ਹੋ ਗਏ ਹਨ ਅਤੇ ਓਹ ਅਸਲੀਯਤ ਦੇ ਨੇੜੇ ਢੁਕਨਾ ਪਾਪ ਸਮਝਦੇ ਹਨ।

ਭੈਣੀ ਸਾਹਿਬ ਜੋ ਅਟੁਟ ਲੰਗਰ ਜਾਰੀ ਹੈ, ਓਸਦਾ ਭਾਵ ਏਹ ਨਹੀ ਕਿ ਓਹ ਸਤਿਗੁਰਾਂ ਆਪਣੇ ਲਈ ਜਾਂ ਸਿਖਾਂ ਲਈ ਜਾਰੀ ਕੀਤਾ ਹੈ ਬਲਕਿ ਓਹ ਲੰਗ੍ਰ ਗ੍ਰੀਬਾਂ ਲਈ ਆਏ ਗਏ ਅਤਿਥੀਆਂ ਲਈ ਹੈ। ਸਿਖ ਅਜ ਤੀਕ ਏਹ ਖਯਾਲ ਰਖਦੇ ਹਨ ਕਿ ਗੁਰੂ ਕੇ ਲੰਗਰ ਵਿਚੋਂ ਜਿਤਨਾ ਛਕੀਏ ਓਸਤੋਂ ਬਹੁਤਾ ਲੰਗਰ ਵਿਚ ਪਾਈਏ ਜੇਹੜੇ ਸਿਖ ਭੈਣੀ ਸਾਹਬ ਲੰਗ੍ਰੋਂ ਪ੍ਰਸ਼ਾਦ ਛਕਦੇ ਹਨ ਓਹ ਘਰ ਨਾਲੋਂ ਬਹੁਤਾ ਕੰਮ ਕਰਕੇ ਪ੍ਰਸ਼ਾਦ ਛਕਦੇ ਹਨ, ਸਿਵਾਇ ਪ੍ਰਸ਼ਾਦੇ ਤੋਂ ਕੋਈ ਇਕ ਪੈਸਾ ਤਨਖਾਹ ਨਹੀ ਲੈਂਦਾ। ਸ੍ਰੀਰਕ ਨਿਰਬਾਹ ਦਾ ਖਯਾਲ ਰਖਕੇ ਅਤੀ ਕਰੜੀ ਸੇਵਾ ਕਰਦੇ ਹਨ। ਅਗੇ

ਗਯਾਨੀ ਸਾਹਬ ਉਚਰਦੇ ਹਨ ਕਿ "ਜੇ ਲੰਗਰ ਐਸਾ ਭ੍ਰਸ਼ਟ ਹੈ ਜਿਸਦੇ ਖਾਨ ਕਰਕੇ ਬੁਧੀ ਭ੍ਰਸ਼ਟ ਹੋ ਜਾਂਦੀ ਹੈ ਤ੍ਾਂ ਫੇਰ ਗੁਰਦੁਆਰਿਆਂ ਵਿਚ ਲੰਗਰ ਜਾਰੀ ਕਰਨ ਦੀ ਕੀ ਲੋੜ ਸੀ? ਆਹਾ! ਗਯਾਨੀ ਜੀ ਦਾ ਏਹ ਮੰਤਕ ਵੀ ਕੇਹਾ ਡਾਢਾ ਅਨੋਖਾ ਹੈ। ਭਾਈ ਗੁਰਦਾਸ ਜੀ ਲਿਖਦੇ ਹਨ ਕਿਃ-

"ਜਿਉ ਮਰਯਾਦਾ ਹਿੰਦੂਆਂ ਗਊ ਮਾਸ ਅਖਾਜ।
ਮੁਸਲਮਾਨਾ ਸੂਰ ਹੈ ਸੌਗੰਧ ਬਿਆਜ।
ਸਹਾ ਨ ਖਾਈ ਚੂਹੜਾ ਮਾਯਾ ਮੁਹਤਾਜ।
ਸੌਹਰੇ ਅਰ ਜੁਵਾਈਐ ਤਿਸ ਹੋਇ ਅਕਾਜ।
ਤਿਉ ਧਰਮਸਾਲ ਦੀ ਝਾਕ ਹੈ ਵਿਹੁ ਖੰਡੂ ਪਾਜ।"

ਏਸਨੂ ਪੜ੍ਹਕੇ ਗਯਾਨੀ ਜੀ ਆਖਨਗੇ ਕਿ ਧਰਮਸਾਲਾ ਬਨਾਣ ਦੀ ਹੀ ਕੀ ਲੋੜ ਹੈ। ਸਗੋਂ ਬਣੀਆਂ ਹੋਈਆਂ ਵੀ ਢਾਹ ਛਡਣੀਆਂ ਚਾਹੀਦੀਆਂ ਹਨ। ਕਿਉਂਕਿ ਜਿੰਨ੍ਹਾ ਦੀ ਝਾਕ ਮਾਤ੍ਰ ਨਾਲ ਵਿਹੁ ਚੜ੍ਹ ਜਾਨ ਦੀ ਸੰਭਾਵਨਾ ਹੈ ਓਹ ਧਰਤੀ ਤੇ ਰਹਿਨ ਹੀ ਕਿਉਂ? ਜੇ ਓਹ ਰਹਿ ਗਈਆਂ ਫੇਰ ਗਯਾਨੀ ਜੀ ਜੇਹੇ ਭੱਦ੍ਰ ਪੁਰਸ਼ ਝਾਕ ਤੋਂ ਤਾਂ ਬਚ ਨਹੀ ਸਕਦੇ। ਬਸ ਏਹੀ ਤਜਵੀਜ ਸੋਹਣੀ ਹੈ ਕਿ 'ਨ ਰਹੇਗਾ ਬਾਂਸ ਨ ਵਜੇਗੀ ਬੰਸਰੀ' ਖਬਰੇ ਏਸੇ ਖਯਾਲ ਨਾਲ ਹੀ "ਨਰੰਕਾਰੀਆਂ ਲੰਗਰ ਜਾਰੀ ਨਹੀ ਕੀਤਾ। ਹਾਂ ਕਾਰ ਭੇਟ ਲੈਨ ਵਲੋਂ ਤਾਂ ਕੋਈ ਰੋਕ ਟੋਕ ਨਹੀ ਓਹ ਭੇਟ ਖਜ਼ਾਨਚੀ ਦੇ ਹਵਾਲੇ ਕੀਤੀ ਜਾਂਦੀ ਹੈ।

"ਹਰ ਹਰ ਜਪਨਾ ਪਰਾਯਾ ਮਾਲ ਅਪਨਾ" ਬਸ ਏਸ ਨੂੰ ਤ

ਗੁਰਮਤ ਆਂਹਦੇ ਹਨ।

## ਸੂਬਿਆਂ ਦੀ ਥਾਪਨਾ

ਨੰ: ੮ ਗਯਾਨੀ ਜੀ ਲਿਖਦੇ ਹਨ ਕਿ ਸਤਿਗੁਰੂ ਬਾਬਾ ਬਾਲਕ ਸਿੰਘ ਜੀ ਨੂ ਬਾਬਾ ਦਯਾਲ ਜੀ ਨੇ ਸੂਬਾ ਥਾਪਿਆ। ਹੈ ਕਿੰਨੀ ਹਾਸੇ ਵਾਲੀ ਗਲ ਹੈ। ਸੂਬਿਆਂ ਦੀ ਕਾਢ ਤਾਂ ਹੈ ਸ੍ਰੀ ਗੁਰੂ ਬਾਲਕ ਸਿੰਘ ਜੀ ਦੀ। ਜਿੰਨਾ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂ ਗੁਰਤਾ ਦੀ ਗਦੀ ਤੇ ਕੋਮ ਕਰਕੇ ਭਾਈ ਧਨੀ ਰਾਮ ਜੀ ਨੂ ਚੇਦੇ ਵਿਚ ਅਤੇ ਬਾਬੇ ਸੰਗਤੇ ਸਾਹਬ ਨੂ ਬੜੋਠੇ ਵਿਚ ਮੰਜੀ ਬਖਸ਼ਕੇ ਨਾਮ ਦਾਨ ਦੇਨ ਦਾ ਹੁਕਮ ਕਰਕੇ ਸੂਬੇ ਥਾਪਿਆ। ਇਸ ਤਰਾਂ ਅਸੀਂ ਤਾਂ ਕਹਿ ਸਕਦੇ ਹਾਂ ਕਿ ਓਸ ਸਮੇ ਸ੍ਰੀ ਗੁਰੂ ਬਾਲਕ ਸਿੰਘ ਜੀ ਨੇ ਬਾਬਾ ਦਯਾਲ ਜੀ ਨੂ ਪਿੰਡੀ ਦਾ ਸੂਬਾ ਬਣਾਯਾ ਪਰ ਨਹੀਂ ਅਸੀਂ ਗਯਾਨੀ ਜੀ ਵਾਂਗ ਕਦੀ ਏਹ ਕਮਲਪੁਣਾ ਕਰ ਹੀ ਨਹੀਂ ਸਕਦੇ। ਜਿੰਨਾਂ ਨਾਲ ਨਾ ਸਾਡਾ ਗੁਰਮੰਤ੍ਰ ਰਲੇ ਨਾ ਰਸਮੋ ਰਿਵਾਜ ਰਲਨ, ਓਹਨਾਂ ਲਈ ਅਸੀਂ ਏਹ ਕਲਪਨਾਂ ਕਿਉ ਕਰੀਏ। ਓਹ ਅਰਥਾਤ ਬਾਬਾ ਦਿਆਲ ਜੀ ਆਪਣੇ ਸਮੇ ਦੇ ਸਿਧ ਪੁਰਸ਼ ਹਏ ਹਨ ਜਿੰਨਾਂ ਦੀ ਸੁਤੰਤ੍ਰ ਸੰਪ੍ਰਦਾ ਨਿਰੰਕਾਰੀ ਹੈ। ਪਰ ਸਾਨੂੰ ਤਾਂ ਗਯਾਨੀ ਜੀ ਦੀ ਏਸ ਗਲ ਦਾ ਹਾਸਾ ਔਂਦਾ ਹੈ ਕਿ ਜਿੰਨਾਂ ਦੇ ਆਪਣੇ ਘਰ ਕੁਝ ਨਹੀਂ ਓਹ ਕਿਸੇ ਨੂੰ ਕੀ ਦੇ ਸਕਦੇ ਹਨ, ਗਯਾਨੀ ਜੀ ਦੀ ਤਾਂ ਏਹ ਗਲ ਹੈ ਕਿ "ਘਰ ਨਹੀ ਦਾਣੇ ਅੰਮਾਂ ਪੀਹਣ ਗਈ ਹੈ" ਭਲਾ ਏਹਨਾਂ ਨੂੰ ਕੋਈ ਪੁਛੇ ਕਿ ਤੁਹਾਡੇ ਸੂਬੇ ਕਿੰਨੇ ਕੂ ਹਨ "ਢਾਈ ਟੋਟਰੂ ਡੇਰਾ ਡਫਰ ਢਾਲ"

# ਗੁਰੂ-ਮੰਤ੍ਰ

ਨੰ: ੯– ਗਯਾਨੀ ਜੀ ਉਚਰਦੇ ਹਨ ਕਿ ਸ੍ਰੀ ਗੁਰੂ ਬਾਲਕ ਸਿੰਘ ਜੀ ਨੇ ਬਾਬਾ ਦਯਾਲ ਜੀ ਤੋਂ ਭਜਨ ਪੁਛਿਆ ਉਤ੍ਰ ਵਿਚ ਅਸੀ ਲਿਖਯਾ ਸੀ ਕਿ ਏਹ ਨਿਰਾਰਥਕ ਗਲਾਂ ਹਨ ਏਹਨਾਂ ਵਿਚ ਕੋਈ ਤਥ ਨਹੀ ਜੇ ਅਸੀਂ ਕਹੀਏ ਕਿ ਬਾਬਾ ਦਯਾਲ ਜੀ ਨੇ ਸਤਿਗੁਰੂ ਬਾਲਕ ਸਿੰਘ ਜੀ ਤੋਂ" ਤਾਂ ਨਿਰੰਕਾਰੀ ਕਦੇ ਮੰਨਨ ਲਗੇ ਹਨ ? ਪਰ ਗਯਾਨੀ ਜੀ ਨੇ ਸਾਡੀ ਲਿਖਤ ਵਲ ਕੁਝ ਵੀ ਧਿਆਨ ਨਹੀ ਦਿਤਾ। ਅਖਾਂ ਮੀਟ ਕੇ ਫਿਰ ਲਿਖ ਮਾਰਿਆ ਹੈ ਕਿ 'ਜਦੋਂ ਸ੍ਰੀ ਬਾਬਾ ਬਾਲਕ ਸਿੰਘ ਜੀ ਪੰਡਤ ਤੇਜ ਭਾਨ ਨੂੰ ਸ੍ਰੀ ਨਿਰੰਕਾਰ ਜੀ ਦਾ ਨਾਮ ਅਸਲੀ ਚੀਜ਼ ਦਸ ਰਹੇ ਹਨ। ਏਸ ਲੇਖ ਤੋਂ ਕੀ ਸਿਧ ਹੁੰਦਾ ਹੈ ਜੋ ਬਾਬਾ ਦਯਾਲ ਜੀ, ਤੋਂ ਬਾਬਾ ਬਾਲਕ ਸਿੰਘ ਜੀ ਨੇ ਗੁਰ ਮੰਤ੍ਰ ਲਿਆ" ਗਯਾਨੀ ਜੀ ਜੇ ਭਾਈ ਨੰਦ ਲਾਲ ਜੀ ਪਿੰਗੜੇ ਦਾ ਸਾਰਾ ਲੇਖ ਪੜ੍ਹ ਲੈਂਦੇ ਤਾਂ ਆਪਨੂੰ ਏਹ ਗਲਤੀ ਕਰਨ ਦੀ ਜੁਰਤ ਨਾਂ ਪੈਂਦੀ। ਆਮ ਗਲ ਬਾਤ ਵਿਚ ਸ੍ਰੀ ਗੁਰੂ ਬਾਲਕ ਸਿੰਘ ਜੀ ਨੇ ਪੰਡਤ ਤੇਜ ਭਾਨ ਨੂੰ ਨਾਮ ਦੀ ਦਾਤ ਨਹੀ ਦਿਤੀ, ਸਗੋਂ ਆਮ ਬੋਲ ਚਾਲ ਅਨਸਾਰ ਕਹਿ ਦਿਤਾ ਕਿ ਨਿਰੰਕਾਰ ਦਾ ਜਾਪ ਕਰ ਜਾਂ ਗੁਰੂ ਗੁਰੂ ਕਰਿਆ ਕਰ, ਨਾਮ ਓਹ ਚੀਜ ਸੀ ਜੋ ਪੰਡਤ ਜੀ ਨੂੰ ਗੁਰੂ ਜੀ ਨੇ ਏਕਾਂਤ ਵਿਚ ਜਾ ਕੇ ਦਸਿਆ। ਭਾਈ ਨੰਦ ਲਾਲ ਜੀ ਲਿਖਦੇ ਹਨ ਕਿ:—

"ਸਤਿਗੁਰਾਂ ਨੇ ਪੰਡਤ ਨੂੰ ਗਲ ਨਾਲ ਲਾ ਲਿਆ। ਧੀਰਜ ਦਿਤਾ ਤੇ ਏਕਾਂਤ ਵਿਚ ਲੈ ਜਾਕੇ ਰਹਿਣੀਆਂ ਦਸੀਆਂ। ਫਿਰ ਨਾਮ ਦੀ ਦਾਤ ਦਿਤੀ "ਦੇਖੋ ਸਤਿਜੁਗ ਦਾ ਬਸੰਤ ਨੰਬਰ ੧੯ ਮਾਘ ੧੯੯੯ ਸਫਾ ੭੫ ਕਾਲਿਮ ੨।

ਜੇ ਸਤਿਗੁਰਾਂ ਨੇ ਪੰਡਤ ਤੇਜਭਾਨ ਨੂੰ ਨਿਰੰਕਾਰ ਦਾ ਅਸਲੀ ਨਾਮ ਦਸਿਆ ਹੁੰਦਾ ਫੇਰ ਏਕਾਂਤ ਵਿਚ ਲੈ ਜਾਕੇ ਨਾਮ ਦੀ ਦਾਤ ਕੇਹੜੀ ਦਿਤੀ? ਓਹ ਕੀ ਨਾਮ ਸੀ ਏਹ ਓਹ ਨਾਮ ਸੀ ਜਿਸ ਦਾ ਪ੍ਰਚਾਰ ਕਰਨ ਲਈ ਸ੍ਰੀ ਗੁਰੂ ਜੀ ਧਰਾ ਤੇ ਅਵਿਤੀਰਨ ਹੋਏ ਸਨ ਜਿਸਦੀ ਤਸਦੀਕ ਭਾਈ ਸਾਹਬ ਭਾਈ ਗੁਰਦਾਸ ਜੀ ਲਿਖਦੇ ਹਨ ਕਿ :–

'ਵਾਹਗੁਰੂ ਗੁਰ ਮੰਤ੍ਰ ਹੈ ਜਪ੍ਹ ਹਉਮੈ ਖੋਈ' ਬਸ ਏਹ ਨਾਮ ਸੀ ਜੋ ਗੁਰੂ ਜੀ ਨੇ ਤੇਜ ਭਾਨ ਨੂ ਦਸਕੇ ਓਹਦਾ ਨਿਸਤਾਰਾ ਕੀਤਾ। ਨਿਰੰਕਾਰੀਆਂ ਬਾਬਤ ਜੋ ਗੁਰੂ ਬਾਲਕ ਸਿੰਘ ਜੀ ਦੇ ਖਯਾਲ ਸਨ ਓਹ ਤੁਹਾਡੀ ਜ਼ਬਾਨੀ ਪ੍ਰਗਟ ਹੋ ਰਹੇ ਹਨ, ਕਿ... ..........ਹੁਨ ਓਹਨਾਂ ਦਾ (ਬਾਬਾ ਦਯਾਲ ਜੀ ਦਾ) ਲੜਕਾ ਕੰਮ ਕਰਦਾ ਹੈ ਸਾਨੂ ਤਾਂ ਪਖੰਡ ਨਜਰੀਂ ਆਯਾ ਹੈ" (ਬੂਧੂ ਲਾਣਾਂ ਨੰ: ੬ ਪੰਨਾ ੧੪੬।

## ਭਾਈ ਸਾਹਬ ਭਾਈ ਵੀਰ ਸਿੰਘ ਜੀ ਦਾ ਲੇਖ

ਨੰ: ੧੦– ਸਤਿਜੁਗ ਦੇ ਬਸੰਤ ਨੰਬਰ ਲਈ ਗਯਾਨੀ ਜੀ ਨੇ ਲਿਖਯਾ ਸੀ ਕਿ 'ਤੁਸੀ ਸਿੰਘ ਸਭੀਆਂ ਨੂੰ ਆਖਣ ਨਾਲੋਂ ਸਾਨੂ ਲਿਖੋ ਅਸੀ ਕਲੇ ਹੀ ਸਾਰੇ ਬਸੰਤ ਨੰਬਰ ਲਈ ਲੇਖ ਲਿਖ ਦਿਆ ਕਰਾਂਗੇ' ਅਸੀ ਆਪ ਜੀ ਦੀ

ਲਿਆਕਤ ਤੋਂ ਜਾਣੂ ਸਾਂ, ਨਾਲ ਹੀ ਓਹਨਾ ਭਾਈ ਸਾਹਬ ਭਾਈ ਵੀਰ ਸਿੰਘ ਜੀ ਦੇ ਖਿਲਾਫ ਆਪਣਾਂ ਕੀਨਾਂ ਕੱਢਨ ਲਈ ਸਤਿਜੁਗ ਵਿਚ ਛਪਨ ਲਈ ਇਕ ਲੇਖ ਲਿਖ ਘਲਿਆ ਸੀ ਅਸੀ ਓਹ ਲੇਖ ਨਹੀ ਸੀ ਛਾਪਿਆ ਜੇਹੜਾ ਅਜਤੀਕ ਸਾਡੇ ਦਫਤ੍ਰ ਵਿਚ ਪਿਆ ਹੈ ਏਹਨਾ ਗਲਾਂ ਕਰਕੇ ਗਯਾਨੀ ਜੀ ਗੁਸੇ ਹੋ ਗਏ ਅਤੇ ਜੋ ਕੁਝ ਅਗੇ ਆਯਾ ਲਿਖ ਮਾਰਿਆ। ਪੂਜਯ ਭਾਈ ਸਾਹਬ ਭਾਈ ਵੀਰ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਸਬੰਧੀ ਇਕ ਲੇਖ ਆਪਣੇ ਅਕੀਦੇ ਅਨੁਸਾਰ ਲਿਖਯਾ ਸੀ। ਪਾਠਕ ਭਾਈ ਸਾਹਬ ਜੀ ਦੀ ਪੋਜ਼ੀਸ਼ਨ ਤੋਂ ਵਾਕਿਫ ਹਨ ਓਹ ਗਯਾਨੀ ਜੀ ਵਾਂਗ ਰੇੜੂ ਪ੍ਰਸਾਦ ਨਹੀ ਕਦੇ ਸਤਿਗੁਰੂ ਰਾਮ ਸਿੰਘ ਲਿਖਨਾ ਅਤੇ ਕਦੀ ਨਿੰਦਯਾ ਕਰਨੀ। ਅੰਨਯ ਸੰਪ੍ਰਦਾ ਦੇ ਵਿਦ੍ਵਾਨਾ ਦੇ ਲੇਖ ਦੇਨ ਤੋਂ ਸਾਡਾ ਜੋ ਭਾਵ ਸੀ ਓਸਨੂ ਓਹ ਸਜਨ ਹੀ ਜਾਨ ਸਕਦੇ ਹਨ ਜੇਹੜੇ ਕਦੀ ਏਸ ਸੰਪਾਦਕੀ ਲੇਣ ਵਿਚ ਪਏ ਹਨ। ਅਸੀ ਸਿੰਘ ਸਭਾ ਲਹਿਰ ਦੇ ਆਗੂਆਂ ਤੋਂ ਇਸ ਲਈ ਲੇਖ ਲਿਖਾਏ ਸਨ ਕਿ ਦੁਨੀਆਂ ਦੇਖੇ ਕਿ ਸਤਿਗੁਰੂ ਰਾਮਸਿੰਘ ਜੀ ਤੇ ਜੇਹੜੇ ਸਜਨ ਗੁਰੂ ਭਾਵਨਾ ਨਹੀ ਰਖਦੇ ਓਹਨਾ ਦੇ ਗੁਰੂ ਜੀ ਸਬੰਧੀ ਕੀ ਖਯਾਲ ਹਨ। ਪਾਠਿਕ ਪੜਕੇ ਦੇਖਨ ਕਿ ਸਵਾਇ ਸਤਿਗੁਰੂ ਸ਼ਬਦ ਲਿਖਨ ਦੇ ਹੋਰ ਜੇਹੜੀ ਏਹਨਾ ਸਜਨਾ ਨੇ ਸਤਿਗੁਰੂ ਦੀ ਤਾਰੀਫ ਕੀਤੀ ਹੈ ਓਹ ਗੁਰੂਆਂ ਨਾਲੋਂ ਕਿਸੇ ਤਰਾਂ ਵੀ ਘਟ ਨਹੀ ਪਰ ਫੇਰ ਵੀ ਜਿਥੇ ਕਿਤੇ ਏਹਨਾ ਸਜਨਾਂ ਨਾਲ ਸਾਡਾ ਮਤ ਭੇਦ ਸੀ ਓਥ

ਅਸੀ ਆਪਣੇ ਨੋਟ ਚੜ੍ਹਾ ਦਿਤੇ ਸਨ। ਭਾਈ ਸਾਹਬ ਭਾਈ ਵੀਰ ਸਿੰਘ ਜੀ ਦੇ ਲੇਖ ਹੇਠ ਵੀ ਅਸੀ ਲਿਖਯਾ ਸੀ ਕਿ "ਜਿਸ ਦਰਦ ਤੇ ਪ੍ਰੇਮ ਨਾਲ ਉਨ੍ਹਾਂ ਨੇ ਬਿਨਜ ਮਨ ਕੇ ਬੜੀ ਖੇਚਲ ਕਰਕੇ ਇਹ ਅਮੋਲਕ ਲੇਖ ਬਖਸ਼ਿਆ ਹੈ ਉਸ ਬਦਲੇ ਸਾਡਾ ਰੋਮ ੨ ਧਨਵਾਦੀ ਹੈ ਪਰ ਗੁਰੂ ਪਦ ਬਾਬਤ ਜੋ ਖ਼ਯਾਲ ਓਹਨਾ ਨੇ ਪ੍ਰਗਟ ਕੀਤੇ ਹਨ ਉਨ੍ਹਾਂ ਨਾਲ ਸਾਡਾ ਅਸੂਲੀ ਸੰਮਤ ਭੇਦ ਹੈ

(ਦੇਖੋ ਸਤਿਜੁਗ ਦਾ ਬਸੰਤ ਨੰ:੧੯ ਮਾਘ ੧੯੯੯ਸਫਾ–੧੨੬

ਪਾਠਕ ਦੇਖਨ ਕਿ ਕਿਵੇਂ ਗਯਾਨੀ ਜੀ ਨੇ ਫਜ਼ੂਲ ਗਲਾਂ ਲਿਖਕੇ ਆਪਨੀ ਅਦੂਰ ਦ੍ਰਸ਼ਤ ਦ੍ਰਸਾਈ ਹੈ।

## ਪੰਥ ਰਤਨ ਸੰਤ ਨਿਧਾਨ ਸਿੰਘ ਜੀ ਆਲਿਮ ਦਾ ਲੇਖ

ਨੰ: ੧੧ ਸਤਿਜੁਗ ਦੇ ਬਸੰਤ ਨੰਬਰ ਵਿਚ ਸ੍ਰੀ ਮਾਨ ਪੂਜਯ ਪੰਥ ਰਤਨ ਸੰਤ ਨਿਧਾਨ ਸਿੰਘ ਜੀ ਆਲਿਮ ਨੇ ਇਕ ਲੇਖ 'ਗੁਰੂ ਬਾਲਕ ਸਿੰਘ ਜੀ, ਅਤਿਯੰਤ ਲੋੜੀਂਦਾ ਨਿਰਨ:, ਨਾਮੀ ਲਿਖ ਕੇ ਏਹ ਸਾਬਤ ਕੀਤਾ ਸੀ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਦੇੜ ਜੋਤੀ ਜੋਤ ਨਹੀ ਸਮਾਏ, ਸਗੋਂ ਬਾਬਾ ਅਜਾਪਾਲ ਸਿੰਘ ਨਾਮ ਵਿਚ ਵਿਚਰਦੇ ਰਹੇ ਹਨ। ਗਯਾਨੀ ਜੀ, ਏਹ ਤੇ ਸਾਬਤ ਨਹੀ ਕਰ ਸਕੇ ਕਿ ਸ੍ਰੀ ਦਸਮੇਸ਼ ਜੀ ਠੀਕ ਹੀ ਨਾਦੇੜ ਜੋਤੀ ਜੋਤ ਸਮਾਏ ਸਨ ਪਰ ਹਰ ਐਧਰ ਓਧਰ ਲੇ ਟਪਲੇ ਲਾਏ ਹਨ। ਲਿਖਦੇ ਹਨ ਕਿ "ਪਯਾਰੇ ਪਾਠਕ ਜੀ! ਸਿਖਾਂ ਨੂ ਧੋਖਾ ਦੇਣਾ ਤੇ ਹਕੂਮਤ ਤੋਂ ਡਰ ਕੇ ਨਸਣਾਂ ਅਤੇ ਭੇਸ ਵਟਾਕੇ ਜੰਗਲਾਂ ਵਿਚ ਰਹਿਨਾ ਐਸਾ ਕੰਮ

ਤਾਂ ਇਕ ਨਿਖਿਧ ਤੋਂ ਨਖਿਧ ਰਣਯੋਧਾ ਵੀ ਨਹੀ ਕਰ ਸਕਦਾ ਕੀ ਇਸ ਨਖਿਧ ਕੰਮ ਨੂ ਡਰਪੋਕ ਦਾ ਦੋਖੀ ਅਨ ਰੂਪਣ ਨਹੀ ਚਰਨਗੇ ? "

ਗਯਾਨੀ ਜੀ ਨੂ ਯਾਦ ਰਖਣਾ ਚਾਹੀਦਾ ਹੈ ਕਿ ਮਰਦਾਂ ਦੇ ਅਨੇਕ ਹਥ ਹੁੰਦੇ ਹਨ ਜੇਹੜਾ ਚਲ ਗਿਆ ਸੋਈ ਕੰਮ ਸਵਾਰ ਗਿਆ। ਸ੍ਰੀ ਦਸਮੇਸ਼ ਜੀ ਦਾ ਚਮਕੌਰ ਤੋਂ ਨਿਕਲਨਾ ਮਾਛੂਵਾੜੇ ਜਾਕੇ ਕਪੜੇ ਰੰਗਕੇ ਉੱਚ ਦੇ ਪੀਰ ਦਾ ਸਾਂਗ ਕਰਕੇ ਹਕੂਮਤ ਨੂ ਧੋਖਾ ਦੇਣਾਂ ਕੀ ਦੋਖੀ ਏਸ ਕੰਮ ਨੂ ਕੁਝ ਨਹੀ ਅਰੂਪਨਗੇ ? ਗਯਾਨੀ ਜੀ ਸਰਬ ਕਲਾ ਸਮਰਥ ਨੀਤਰਾਜ ਸਤਿਗੁਰੂ ਪੰਥਕ ਭਲਾਈ ਲਈ ਸਭ ਕੁਝ ਕਰਦੇ ਰਹੇ ਹਨ।

## ਅੰਤਮ—ਬੇਨਤੀ

ਅੰਤ ਵਿਚ ਮੈਂ ਨਿਰੰਕਾਰੀ ਸੰਪ੍ਰਦਾ ਦੇ ਮਾਨ ਯੋਗ ਆਗੂਆਂ ਦੀ ਸੇਵਾ ਵਿਖੇ ਨਿੰਮ੍ਰਤਾ ਸਹਿਤ ਬੇਨਤੀ ਕਰਦਾ ਹਾਂ ਕਿ ਓਹ ਆਪਣੇ ਪ੍ਰਚਾਰ ਲਈ ਜੋ ਜੀ ਚਾਹੇ ਸਾਧਨ ਅਖਤਿਆਰ ਕਰਨ ਪਰ ਓਹ ਕਿਸੇ ਦੇ ਇਤਹਾਸ ਤੇ ਗੁਝੇ ਹਮਲੇ ਨ ਕਰਨ। ਨਿਰੰਕਾਰੀ ਗੁਰੂਆਂ ਦੀ ਸਾਡੇ ਦਿਲ ਵਿਚ ਬੜੀ ਇਜਤ ਹੈ ਮੈਨੂੰ ਏਸ ਗਲ ਦਾ ਮਾਨ ਹੈ ਕਿ ਅਜ ਤੀਕ ਕਿਸੇ ਵੀ ਨਾਮਧਾਰੀ ਨੇ ਕਦੇ ਨਿਰੰਕਾਰੀ ਸੰਪ੍ਰਦਾ ਦੇ ਖਿਲਾਫ ਨਹੀ ਲਿਖਯਾ। ਗਯਾਨੀ ਖਜਾਨ ਸਿੰਘ ਜੀ ਨੇ ਬੁਧੂਲਾਣਾ ਨੰ: ੬ ਲਿਖਕੇ ਨਾਮਧਾਰੀ ਇਤਹਾਸ ਤੇ ਅਯੋਗ ਅਤੇ ਬੇਥਵੇ ਹਮਲੇ ਕੀਤੇ, ਜਿੰਨ੍ਹਾਂ ਦਾ ਜਵਾਬ ਦੇਨ ਦਾ ਇਖ-

ਲਾਕੀ ਤੌਰ ਤੇ ਸਾਨੂੰ ਹਕ ਹਾਸਿਲ ਸੀ। ਅਸੀਂ ਆਪਣੇ ਲੇਖ ਵਿਚ ਕੋਈ ਵੀ ਸ਼ਬਦ ਨਿਰੰਕਾਰੀ ਸੰਪ੍ਰਦਾ ਜਾਂ ਨਿਰੰਕਾਰੀ ਆਗੂਆਂ ਦੀ ਸ਼ਾਨ ਦੇ ਖਿਲਾਫ਼ ਨਹੀਂ ਵਰਤਿਆ। ਏਸ ਤੋਂ ਉਲਟ ਗਯਾਨੀ ਜੀ ਨੇ ਨੰ:੭ ਵਿਚ ਜੋ ਟਿਚਕਰਾਂ ਸਾਨੂੰ ਅਤੇ ਨਾਮਧਾਰੀ ਪੰਥ ਨੂੰ ਕੀਤੀਆਂ ਹਨ, ਓਹ ਆਪ ਪੜ੍ਹਕੇ ਦੇਖ ਸਕਦੇ ਹੋ। ਸਾਡੇ ਪਾਸੋਂ ਇਸ਼ਤਿਹਾਰ ਤੇ ਕੋਈ ਅਯੋਗ ਲਫਜ਼ ਲਿਖਿਆ ਗਿਆ ਹੋਵੇ ਤਾਂ ਓਸਦੇ ਜੁਮੇਂਵਾਰ ਅਸੀਂ ਨਹੀਂ ਸਗੋਂ ਗਯਾਨੀ ਜੀ ਹਨ ਜਿਨ੍ਹਾਂ ਨੇ ਪਹਿਲ ਕੀਤੀ, ਅਗੋਂ ਨੂੰ ਜੋ ਵਤੀਰਾ ਅਖਤਿਆਰ ਕਰਨਗੇ, ਓਹੋ ਜੇਹਾ ਸਾਧਨ ਅਮਲ ਵਿਚ ਲਿਆਂਦਾ ਜਾਵੇਗਾ। ਸਾਡੀ ਕੋਈ ਮਰਜੀ ਨਹੀਂ ਸੀ ਪਰ 'ਜੇਹਾ ਵੇਖਹਿ ਤੇਹਾ ਵੇਖਦੇ' ਵਾਕ ਅਨੁਸਾਰ ਜੇ ਗਯਾਨੀ ਜੀ ਨੇ ਅਜੇ ਵੀ ਦੂਰ ਅੰਦੇਸ਼ੀ ਤੋਂ ਕੰਮ ਨ ਲਿਆ ਤਾਂ ਏਹ ਢੰਗਾ ਨਹੀਂ ਹੋਵੇਗਾ ਮੈਂ ਸ੍ਰੀ ਮਾਨ ਬਾਬਾ ਗੁਰਦਿਤ ਸਿੰਘ ਜੀ, ਮਹਾਰਾਜ ਅਤੇ ਬਾਬਾ ਹਰਾ ਸਿੰਘ ਜੀ ਦੀ ਸੇਵਾ ਵਿਖੇ ਏਹ ਅਰਜ ਜ਼ਰੂਰ ਕਰਾਂਗਾ ਕਿ ਓਹ ਗਯਾਨੀ ਜੀ ਨੂੰ ਏਹ ਨਵੀਂ ਵਿਦਅਤ ਕਾਇਮ ਕਰਨ ਤੋਂ ਮਨੇ ਕਰਨ ਸਾਡਾ ਤੁਹਾਡਾ ਆਦਸ਼ ਇਕ ਹੈ ਓਹ ਹੈ ਦੇਹਧਾਰੀ ਗੁਰੂ ਦਾ ਪ੍ਰਚਾਰ ਅਸੀਂ ਆਪਸ ਵਿਚ ਝਗੜਾ ਕਰਾਂਗੇ ਤਾਂ ਵਿਰੋਧੀ ਹਸਨਗੇ, ਫੈਦਾ ਉਠਾਨਗੇ ਅਜੇ ਡੁਲ੍ਹੇ ਬੇਰਾਂ ਦਾ ਕੁਝ ਵਿਗੜਿਆ ਨਹੀਂ। ਬਸ! 'ਗਰਜੀ ਮੈ ਅਰਜ਼ੀ ਗੁਜ਼ਾਰੀ ਹੈ ਫ਼ਰਜ ਲਖ ਮਰਜੀ ਤਿਹਾਰੀ ਅਗੇ ਮਾਨੋ ਨਹਿ ਮਾਨੋ ਹੈ'

ਦਾਸ:— ਇੰਦ੍ਰ ਸਿੰਘ "ਚਕ੍ਰਵਰਤੀ"

